# ਵਰਿਆਮ

ਸਾਲ ਚੌਵੀਵਾਂ ਸਤੰਬਰ ੧੯੯



## ਸਤਿਗੁਰੂ ਜਗਜੀਤ ਸਿੰਘ ਜੀ ਕਲਾਕਾਰ ਮੰਡਲ ਵਿਚ

੧੫ ਅਗਸਤ ੧੯੯੯ ਨੂੰ ਦਿੱਲੀ ਵਿਚ ਹੋਈ ਸੰਗੀਤ ਗੋਸ਼ਟੀ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਕਲਾਕਾਰਾਂ ਵਿਚ ਸਸ਼ੋਭਿਤ। ਬੈਠੇ ਖੱਬੇ ਤੋਂ—ਜੁਗਿੰਦਰ ਸਿੰਘ ਬਾਵਰਾ, ਅਕਰਮ, ਮੋਹਨ ਨਾਦਕਰਨੀ, ਬਿਰਜੂ ਮਹਾਰਾਜ, ਮੀਤਾ ਪੰਡਿਤ ਅਤੇ ਐਲ. ਕੇ. ਪੰਡਿਤ, ਸਾਜਨ ਮਿਸ਼ਰਾ, ..........., ਰਾਜਨ ਮਿਸ਼ਰਾ, ਹਰਭਜਨ ਸਿੰਘ, ਸੀ. ਆਰ. ਵਿਆਸ, ਸਤੀਸ਼ ਵਿਆਸ, ਗੋਪਾਲ ਕ੍ਰਿਸ਼ਨ ਮਿਸ਼ਰਾ, ਸਾਬਰੀ ਖਾਂ, ਰਾਧਾ ਕ੍ਰਿਸ਼ਨ ਗੋਸੁਆਮੀ। ਪਿਛੇ ਖੜੇ—ਸੁਖਦੇਵ ਸਿੰਘ, ਰਜਨੀਸ਼ ਮਿਸ਼ਰਾ, ਹਰਜਿੰਦਰ ਸਿੰਘ, ਰੀਤੇਸ਼ ਮਿਸ਼ਰਾ, ਹਰਪ੍ਰੀਤ ਸਿੰਘ, ਬਲਵੰਤ ਸਿੰਘ, ਸੁਖਦੇਵ ਸਿੰਘ, ਵਰਿੰਦਰ ਕੁਮਾਰ, ਜਗਦੀਸ਼ ਸਿੰਘ ਵਰਿਆਮ, ਅਮਰ ਭਾਰਤੀ,..........., ਹਰਜਿੰਦਰ ਸਿੰਘ, ਰਾਜੇਸ਼ ਮਾਲਵੀਆ ਅਤੇ ਭਰਾ, ਅਮਰ ਸਿੰਘ ਅੰਬਾ ਆਦਿ। ਵੇਰਵਾ ਅੰਦਰ ਪੜ੍ਹੋ।

ਫੋਟੋ : ਗੁਰਮੁਖ ਸਿੰਘ ਦਿੱਲੀ ਦੇ ਧੰਨਵਾਦ ਸਹਿਤ।

Sri Satguru Jagjit Singh Ji eLibrary NamdhariElibrary@gmail.com

https://archive.org/details/namdhari





# NAMDHARI SEEDS

ਤੁਹਾਡੀ ਖੁਸ਼ਹਾਲੀ ਦਾ ਰਾਜ਼

## "ਨਾਮਧਾਰੀ ਸੀਡਜ਼"

ਦੇ ਉੱਤਮ ਹਾਈਬਰੀਡ ਬੀਜ ਹਮੇਸ਼ਾ ਵਰਤੋ









ਟਮਾਟਰ : N.S. 815, ਉਤਸਵ ਅਤੇ ਅਮੋਘ

ਫੁਲ ਗੋਭੀ : N.S. 60, N.S. 84 ਅਤੇ N.S. 90

ਭਿੰਡੀ : ਅਰਕਾ ਅਨਾਮਿਕਾ

ਤਰਬੂਜ਼ : N.S. 295 (ਸਮਰ ਸਵੀਟ) N.S. 246 ਅਤੇ N.S. 2332

ਖਰਬੂਜਾ : N.S. 7455 ਅਤੇ ਅਭਿਜੀਤ

ਲੌਕੀ (ਘੀਆ) : ਕਾਵੇਰੀ

ਤੋਰਈ : ਸੰਜੀਵਨੀ ਅਤੇ ਹੋਰ ਬਹੁਤ ਕੁਝ

**ਵਧੇਰੇ ਜਾਣਕਾਰੀ ਵਾਸਤੇ ਸੰਪਰਕ ਕਰੋ**

*ਰੀਜਨਲ ਆਫਿਸ :-*

**ਨਾਮਧਾਰੀ ਸੀਡਜ਼ ਪ੍ਰਾ : ਲਿ :**

104, ਸਾਵਿਤਰੀ ਕੰਪਲੈਕਸ,
ਢੋਲੇਵਾਲ ਚੌਂਕ, ਲੁਧਿਆਣਾ-141 003.
ਫੋਨ : 0161-531439, 543499 ਘਰ : 0161-833109

*Head Office :*

**NAMDHARI SEEDS PVT. LTD.**

Bidadi-Bangalore (India) 562109
Tel : 080-2210987, 08113-82401
Fax : 080-2276880

https://archive.org/details/namdhari



Ⓒ 61040
Code : 01824

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ


**For Fitting Diesel Engines in Foreign**

**&**

**INDIAN CAR BODIES**




*Specialists in :*

**Mercedes Benz Car Repairing**

**AMARJIT MOTOR GARAGE**

G.T. Road, Opp. Jalandhar Octroi Post,
PHAGWARA


Sri Satguru Jagjit Singh Ji eLibrary NamdhariElibrary@gmail.com

https://archive.org/details/namdhari

# ਵਰਿਆਮ

ਸਤੰਬਰ ੧੯੯੯ ਜਿਲਦ-੨੪ ਅੰਕ ੧੧

## ਤਤਕਰਾ




### ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦-੦੦ ਰੁਪਏ |
| ਸਾਲਾਨਾ ਚੰਦਾ | ੧੦੦-੦੦ ਰੁਪਏ |
| ਤਿੰਨ ਸਾਲ ਵਾਸਤੇ | ੨੫੦-੦੦ ਰੁਪਏ |
| ਪੰਜ ਸਾਲ ਵਾਸਤੇ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦-੦੦ ਰੁਪਏ |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
ਸਾਹਮਣੇ ਸੈਂਟਰਲ ਟਾਊਨ
ਜਲੰਧਰ- ੧੪੪੦੦੧
ਫੋਨ-ਦਫਤਰ : ੨੨੨੫੪੩
ਘਰ : ੫੬੨੮੯

Office Address :
Monthly WARIAM (Punjabi)
Ladowali Road.
Opp. Central Town,
Jalandhar-144001
Ph. : 222543 (O)
56289 (R)

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।


## ਮੂਰਖ

ਜਿਵੇਂ ਸ਼ਹਿਦ ਦੀ ਮੱਖੀ ਥੋਹੜਾ ਥੋਹੜਾ ਕਰਕੇ ਸ਼ਹਿਦ ਇਕੱਠਾ ਕਰਦੀ ਹੈ ਤੇ ਸ਼ਹਿਦ ਇਕੱਠਾ ਕਰਨ ਵਾਲਾ ਉਸ ਦੀਆਂ ਅੱਖਾਂ ਵਿ[ਚ] ਸੁਆਹ ਪਾ ਕੇ ਉਹ ਸ਼ਹਿਦ ਲੈ ਜਾਂਦਾ ਹੈ।

ਜਿਵੇਂ ਵੱਛੇ ਵਾਸਤੇ ਗਊ ਦੁੱਧ ਇਕੱਠਾ ਕਰਦੀ ਹੈ ਤੇ ਗਵਾਲਾ ਵੱਛੇ ਨੂੰ ਹਟਾ ਕੇ ਗਊ ਨੂੰ ਚੋਅ ਲੈਂਦਾ ਹੈ।

ਜਿਵੇਂ ਧਰਤੀ ਪੁੱਟ ਪੁੱਟ ਕੇ ਚੂਹਾ ਖੁੱਡ ਤਿਆਰ ਕਰਦਾ ਹੈ ਅਤੇ ਸੱਪ ਉਸ ਵਿਚ ਵੜ ਕੇ ਚੂਹੇ ਨੂੰ ਮਾਰ ਖਾ ਲੈਂਦਾ ਹੈ।

ਇਵੇਂ ਹੀ ਮੂਰਖ ਆਦਮੀ ਕਰੋੜਾਂ ਪਾਪ ਕਰ ਕਰ ਕੇ ਧਨ ਇਕੱਠਾ ਕਰਦੇ ਹਨ ਅਤੇ ਅੰਤ ਵੇਲੇ ਦੋਵੇਂ ਹੱਥ ਝਾੜ ਕੇ ਛੱਡ ਕੇ ਚਲਦੇ ਬਣਦੇ ਹਨ।

ਜੈਸੇ ਮਧੁ ਮਾਖੀ ਸੀਂਚ ਸੀਂਚ ਕੇ ਇਕੱਤ੍ਰ ਕਰੈ
ਹਰੈ ਮਧੁ ਆਇ ਤਾਂ ਕਿ ਮੁਖ ਛਾਰ ਡਾਰ ਕੈ।
ਜੈਸੇ ਬੱਛ ਹੇਤ ਗਊ ਸੰਚਤ ਹੈ ਛੀਰ, ਤਾਂਹਿ
ਲੇਤ ਹੈ ਅਹੀਰ ਦੁਹਿ ਬਛੁਰੇ ਬਿਟਾਰ ਕੈ।
ਜੈਸੇ ਧਰ ਖੋਦ ਖੋਦ ਕਰ ਬਿਲ ਸਾਜੈ ਮੂਸਾ
ਪੈਸਤ ਸਰਪ ਧਾਇ ਖਾਇ ਤਾਹਿ ਮਾਰ ਕੈ।
ਤੈਸੇ ਕੋਟ ਪਾਪ ਕਰ ਮਾਯਾ ਜੋਰ ਜੋਰ ਮੂੜ,
ਅੰਤ ਕਾਲ ਛਾਡ ਚਲੇ ਦੋਨੋ ਕਰ ਝਾਰ ਕੈ॥

—ਭਾਈ ਗੁਰਦਾਸ


ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

SAGGU
IRON INDUSTRIES
ਸੱਗੂ ਆਇਰਨ ਇੰਡਸਟਰੀਜ਼

Sugar Mill Spares, Paper & Boards Mill Spares,
Textile Mill Spares, Distillery
Spares & Solvent Plant Spares
All Type of Gear & Chain Sprockets &
Industrial Chain

Partner: S. Puran Singh Saggu
S. Narinder Singh Saggu

Old Railway Road, Jalandhar.
Phone : 58795, 59056
Mobile Phone 9814028099


Sri Satguru Jagjit Singh Ji eLibrary NamdhariElibrary@gmail.com

# ਪੰਜਾਬੀ ਪੁਸਤਕ ਜਗਤ ਦਾ ਸੰਕਟ

ਇਸ ਗੱਲ ਦਾ ਚਰਚਾ ਖ਼ੂਬ ਜ਼ੋਰਾਂ 'ਤੇ ਹੈ ਕਿ ਪੰਜਾਬੀ ਪੁਸਤਕਾਂ ਦੀ ਛਪਣ ਗਿਣਤੀ ਹੁਣ ਨਾ ਹੋਇਆਂ ਵਰਗੀ ਹੋ ਗਈ ਹੈ। ਇਹ ਸੱਚ ਮੁੱਚ ਫਿਕਰਮੰਦੀ ਵਾਲੀ ਗੱਲ ਹੈ ਕਿ ਪੰਜਾਬੀਆਂ ਵਿਚ ਪੜ੍ਹਣ ਦੀ ਰੁਚੀ ਏਨੀ ਘੱਟ ਗਈ ਹੈ ਕਿ ਪੁਸਤਕ ਛਪਣ ਦੀ ਗਿਣਤੀ ਕੁਝ ਸੈਂਕੜੇ ਹੀ ਹੋਵੇ। ਇਸ ਤੋਂ ਵੀ ਵੱਧ ਸਿਤਮ ਜ਼ਰੀਫ਼ੀ ਇਹ ਹੈ ਕਿ ਇਨ੍ਹਾਂ ਪੁਸਤਕਾਂ ਨੂੰ ਵੀ ਲੇਖਕ ਪਲਿਓਂ ਪੈਸੇ ਦੇ ਕੇ ਛਪਵਾ ਕੇ ਮਗਰੋਂ ਯਾਰਾਂ ਦੋਸਤਾਂ ਨੂੰ ਸ਼ੀਰਣੀ ਵਾਂਗ ਮੁਫ਼ਤ ਵੰਡਦੇ ਹਨ। ਇਹ ਉਸ ਖ਼ਿੱਤੇ ਦੀ ਗੱਲ ਹੈ ਜਿਥੇ ਲੋਕਾਂ ਦਾ ਇਕ ਭਾਰੂ ਭਾਗ ਇਕ ਗ੍ਰੰਥ ਨੂੰ ਹੀ ਗੁਰੂ ਮੰਨਦਾ ਹੈ ਅਤੇ ਉਸ ਦੀ ਪੂਜਾ ਕਰਦਾ ਹੈ। ਇਹ ਵਿਰਸੇ ਦੀ ਅਮੀਰੀ ਅਤੇ ਚਿੰਤਨ ਦੀ ਕੰਗਾਲੀ ਦੀ ਪ੍ਰਤੱਖ ਮਿਸਾਲ ਹੈ।

ਦੂਜੇ ਪਾਸੇ ਵੇਖੋ ਤਾਂ ਪੰਜਾਬੀ ਦੇ ਪੌਪ ਗਾਇਕਾਂ ਦੀਆਂ ਕੈਸਟਾਂ ਲੱਖਾਂ ਤੱਕ ਵਿਕਦੀਆਂ ਹਨ। ਪੰਜਾਬੀ ਗੱਭਰੂਆਂ ਦੀ ਅੱਜ ਇਹ ਹੀ ਆਰਜ਼ੂ ਜਾਪਦੀ ਹੈ ਉਹ 'ਸਿੰਗਰ' ਬਣ ਜਾਣ ਤੇ ਕਿਸੇ ਨਾ ਕਿਸੇ ਤਰ੍ਹਾਂ ਟੀ. ਵੀ. ਤੇ ਆ ਜਾਣ। ਟੀ. ਵੀ. ਉੱਤੇ ਸਵਾਲ ਪੁੱਛੇ ਜਾਂਦੇ ਹਨ ਕਿ ਪੰਜਾਬ ਪੌਪ ਗਾਇਕੀ ਏਨੀ ਮਕਬੂਲ ਕਿਉਂ ਹੈ। ਉੱਤਰ ਦੇਣ ਵਾਲੇ ਪੰਜਾਬੀ ਬੀਟ (ਤਾਲ) ਨੂੰ ਦਿਲ ਟੁੰਬਵਾਂ ਦੱਸਦੇ ਹਨ ਪਰ ਸੱਚੀ ਗੱਲ ਤਾਂ ਇਹ ਹੈ ਕਿ ਪੰਜਾਬੀਆਂ ਦੀਆਂ ਜੇਬਾਂ ਇਨ੍ਹਾਂ ਕੈਸਟਾਂ ਨੂੰ ਖਰੀਦਣ ਵਾਸਤੇ ਸਦਾ ਹੀ ਖੁੱਲ੍ਹੀਆਂ ਰਹਿੰਦੀਆਂ ਹਨ। ਇਹੋ ਹਾਲ ਸ਼ਰਾਬ ਦਾ ਹੈ। ਆਮ ਕਹਾਵਤ ਹੈ ਕਿ ਪੰਜਾਬ ਵਿਚ ਛੇਵਾਂ ਦਰਿਆ ਸ਼ਰਾਬ ਦਾ ਵਗਦਾ ਹੈ। ਭਾਵ ਇਹ ਹੀ ਹੈ ਕਿ ਖਾਵੋ ਪੀਵੋ ਅਨੰਦ ਲਵੋ ਇਹ ਹੀ ਪੰਜਾਬ ਦਾ ਸਭਿਆਚਾਰ ਹੈ।

ਪੁਸਤਕਾਂ ਦਾ ਮਾੜਾ ਹਾਲ ਹੈ ਤਾਂ ਪੰਜਾਬੀ ਦੇ ਰਸਾਲਿਆਂ ਦੀ ਏਦੋਂ ਵੀ ਬੁਰੀ ਹਾਲਤ ਹੈ। ਇਥੇ ਤਾਂ "ਸਉ ਓਲਾਮੇ ਦਿਨੈ ਕੇ ਰਾਤੀ ਮਿਲਨਿ ਸਹੰਸ" ਵਾਲੀ ਗੱਲ ਹੈ। ਚੰਗੇ ਚੰਗੇ ਪਰਚੇ ਬੰਦ ਹੋ ਰਹੇ ਹਨ। ਰੋਜ਼ਾਨਾ ਅਖ਼ਬਾਰਾਂ ਦੀ ਗਿਣਤੀ ਵੱਧ ਰਹੀ ਹੈ ਜਿਵੇਂ ਪੌਪ ਮਿਊਜ਼ਿਕ ਵਾਲੀਆਂ ਕੈਸਟਾਂ ਦੀ। ਇਸ ਗਿਣਤੀ ਨੂੰ ਵਧਾਉਣ ਵਾਸਤੇ ਸਭ ਆਦਰਸ਼ ਹੀ ਛਡਣੇ ਪੈ ਰਹੇ ਹਨ। ਸਤ ਸਮੁੰਦਰੋਂ ਪਾਰ ਤੋਂ ਨਗਨ ਤਸਵੀਰਾਂ ਲਿਆ ਕੇ ਛਾਪੀਆਂ ਜਾ ਰਹੀਆਂ ਹਨ। ਜੇ ਗਹੁ ਨਾਲ ਦੇਖੋ ਤਾਂ ਸਮੁੰਦਰ ਪਾਰੋਂ ਕੀ ਨਹੀਂ ਆ ਰਿਹਾ? ਟੀ. ਵੀ. ਦੇ ਫਜ਼ੂਲ ਜਿਹੇ ਚੈਨਲ ਤੇ ਚੈਨਲ, ਤਸਵੀਰਾਂ, ਲੇਖ, ਵਿਚਾਰ ਸਭ ਕੁਝ ਤਾਂ ਉਧਰੋਂ ਆ ਰਿਹਾ ਹੈ ਜੋ ਵਿਭਚਾਰ ਤੇ ਭ੍ਰਿਸ਼ਟਾਚਾਰ ਫੈਲਾ ਰਿਹਾ ਹੈ।

ਅਖਬਾਰਾਂ ਵਿਚ ਸੁਦੇਸ਼ੀ ਤੇ ਵਿਦੇਸ਼ੀ ਮੂਲ ਦੀ ਚਰਚਾ ਚੱਲ ਰਹੀ ਹੈ। ਅਸੀਂ ਸਿਆਸੀ ਪ੍ਰਸੰਗ ਵਿਚ ਗੱਲ ਨਹੀਂ ਕਰਾਂਗੇ ਪਰ ਹੁਣ ਸੁਦੇਸ਼ੀ ਰਹਿ ਕੀ ਗਿਆ ਹੈ? ਪਹਿਰਾਵਾ, ਬੋਲੀ ਰਹਿਣ ਸਹਿਣ ਸਭ ਕੁਝ ਤਾਂ ਅੱਗੇ ਹੀ ਬਦੇਸ਼ੀ ਹੋ ਗਿਆ ਹੈ। ਟੀ. ਵੀ. ਤੇ ਗਰਮੀਆਂ ਵਿਚ ਵੀ ਕੋਟ ਅਤੇ ਟਾਈ ਲਾ ਕੇ ਖਬਰਾਂ ਪੜ੍ਹੀਆਂ ਜਾਂਦੀਆਂ ਹਨ ਅਤੇ ਗੱਲਬਾਤ ਕੀਤੀ ਜਾਂਦੀ ਹੈ। ਵੱਡੇ ਲੀਡਰ ਜਦੋਂ ਮੂੰਹ ਖੋਲਦੇ ਹਨ ਅੰਗਰੇਜ਼ੀ ਹੀ ਵਿਚੋਂ ਨਿਕਲਦੀ ਹੈ।

ਇਹ ਮਜ਼ਮੂਨ ਬਹੁਤ ਿ ਖਾਰ ਮੰਗਦਾ ਹੈ ਤੇ ਕਿਸੇ ਪਰਮ ਵਿਦਵਾਨ ਦੀ ਕਲਮ ਦਾ ਤਲਬਗਾਰ ਵੀ ਹੈ। ਅਸੀਂ ਤਾਂ ਕੇਵਲ ਇਹ ਹੀ ਕਹਿਣਾ ਹੈ ਕਿ ਬਹੁਤ ਹੀ ਮਾੜੀਆਂ ਪ੍ਰਸਥਿਤੀਆਂ ਵਿਚ ਅਸੀਂ ਪੰਜਾਬੀ ਦੇ ਰਸਾਲਿਆਂ ਵਾਲੇ ਤੇ ਪੁਸਤਕਾਂ ਵਾਲੇ ਸੇਵਾ ਕਰ ਰਹੇ ਹਾਂ। ਕਈ ਵਾਰ ਬਹੁਤ ਜ਼ਲੀਲ ਵੀ ਹੋਣਾ ਪੈਂਦਾ ਹੈ। ਪਰ ਮੈਦਾਨ ਵਿਚ ਡਟੇ ਹੋਏ ਹਾਂ ਆਪਣੇ ਅਸੂਲਾਂ ਤੇ ਕਾਇਮ ਰਹਿੰਦੇ ਹੋਏ ਜੀਉਣ ਦਾ ਜਤਨ ਜਾਰੀ ਰੱਖ ਰਹੇ ਹਾਂ। ਭਾਵੇਂ ਤੂਫ਼ਾਨ ਚਲ ਰਿਹਾ ਹੈ ਫਿਰ ਵੀ ਦੀਪਕ ਦੀ ਲੋਅ ਕਾਇਮ ਹੈ।

ਵਰਿਆਮ ਦਾ ਦੀਪਕ ਇਕ ਮਹੀਨਾ ਛੱਡ ਕੇ ਪਚੀਵੇਂ ਸਾਲ ਵਿਚ ਦਾਖਲ ਹੋ ਜਾਣਾ ਹੈ। ਬਹੁਤੇ ਲੋਕ ਤਾਂ ਨਹੀਂ ਪਰ ਵਿਚਲੇ ਹੈਣ ਜੋ ਇਸ ਗੱਲ ਨੂੰ ਇਕ ਪ੍ਰਾਪਤੀ ਮੰਨਦੇ ਹਨ। ਵਰਿਆਮ ਦਾ ਇਹ ਅਵਸਰ ਮਨਾਉਣ ਵਾਸਤੇ ਮਿਤਰਾਂ ਦਾ ਸੁਝਾਓ ਅਤੇ ਦਬਾਓ ਹੈ। ਹੋਰ ਮਿੱਤਰਾਂ ਸਨੇਹੀਆਂ ਨੂੰ ਬੇਨਤੀ ਹੈ ਕਿ ਆਪਣੇ ਵਿਚਾਰ ਜ਼ਰੂਰ ਸਾਨੂੰ ਭੇਜਣ। ਇਸ ਅਵਸਰ ਤੇ ਹੋਰ ਗੱਲਾਂ ਦੇ ਨਾਲ ਨਾਲ ਸ਼ਾਇਦ ਸਮੁੱਚੇ ਪੁਸਤਕ ਜਗਤ ਦੇ ਸੰਕਟ ਤੇ ਵੀ ਵਿਚਾਰ ਹੋ ਸਕੇਗਾ ਅਤੇ ਹੋਰ ਗੱਲਾਂ ਵੀ।

***ਜਗਦੀਸ਼ ਸਿੰਘ***



Sri Satguru Jagjit Singh Ji eLibrary NamdhariElibrary@gmail.com

# ਰਾਗ ਦਾ ਅਰਥ ਹੈ ਪਿਆਰ

ਸਤਿਗੁਰੂ ਪ੍ਰਤਾਪ ਸਿੰਘ ਜੀ

ਸਾਡੇ ਸਤਿਗੁਰੂ—'ਕਲਿਜੁਗ ਬਾਬੇ ਤਾਰਿਆ' —ਬਾਬੇ ਨੇ ਕਲਿਜੁਗ ਨੂੰ ਤਾਰਿਆ ਪਰ ਕੀ ਕੀਤਾ, ਲਿਖਿਆ ਕੀ—

ਸਿਰੀ ਰਾਗੁ ਮਹਲਾ ਪਹਿਲਾ ॥੧॥ ਮੋਤੀ ਤ ਮੰਦਰ ਊਸਰਹਿ ॥

— ਪਹਿਲਾਂ ਸ੍ਰੀ ਰਾਗ। ਸਾਹਿਬ ਰਾਗ ਲੈ ਕੇ ਆਏ। ਰਾਗ ਸ਼ਬਦ ਦਾ ਅਰਥ ਹੈ—ਪਿਆਰ। ਰਾਗ ਨਾਂ ਹੀ ਪ੍ਰੀਤੀ ਦਾ ਹੈ। ਜਦੋਂ ਅਸੀਂ ਕਹਿੰਦੇ ਹਾਂ, ਰਾਗ ਦਵੈਸ਼ ਨਹੀਂ ਕਰਨੀ—ਪਿਆਰ ਕਰਨਾ, ਕਿਸੇ ਨਾਲ ਦੁਸ਼ਮਣੀ ਨਹੀਂ ਕਰਨੀ। ਰਾਗ ਨਾਉ ਹੈ ਪਿਆਰ ਦਾ। ਸਤਿਗੁਰੂ ਜੀ ਕਹਿੰਦੇ ਹਨ,

ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ।
ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ।

ਸ਼ਬਦ ਤੋਂ ਬਗੈਰ, ਰਾਗ ਤੋਂ ਬਗੈਰ, ਹੁਕਮ ਦਾ ਪਤਾ ਨਹੀਂ ਲਗਦਾ, ਕਿਉਂਕਿ ਰਾਗ ਦੇ ਵਿੱਚ ਇੱਕ ਖਿੱਚ ਹੈ। ਜਦੋਂ ਗੁਰੂ ਬਾਬਾ ਗਾਉਂਦਾ ਸੀ ਬੈਠ ਕੇ ਬਾਹਰ ਜੰਗਲਾਂ ਵਿੱਚ, ਜਾਨਵਰ ਕਿਉਂ ਕੋਲ ਆ ਬੈਠਦੇ ਸੀ? ਰਾਗ 'ਚ ਹੈ ਤੇ ਉਹਦੀ ਕ੍ਰਿਪਾ, ਪਰ ਗੁਰੂ ਨਾਨਕ ਦੇ ਮੂਹੋਂ ਰਾਗ......! ਰਾਗ ਇੱਕ ਐਸੀ ਚੀਜ਼ ਹੈ, ਜਿਹਦੇ ਤੇ ਸੱਪ ਝੂਲਦਾ ਹੈ। ਇਹ ਹੁਣ ਜਿਹੜੇ ਅੱਜ ਕੱਲ੍ਹ ਦੇ ਸਾਇੰਸਦਾਨ ਹਨ—ਸਾਇੰਸ ਵਾਲਿਆਂ ਨੇ ਇਹ ਗੱਲ ਮੰਨ ਲਈ ਹੈ, ਕਿ ਗਊਆਂ 'ਚ ਬੰਸਰੀ ਕਿਉਂ ਕ੍ਰਿਸ਼ਨ ਮਹਾਰਾਜ ਵਜਾਉਂਦੇ ਸੀ? ਗਊਆਂ ਦੁੱਧ ਬਹੁਤਾ ਦਿੰਦੀਆਂ ਹਨ ਜੇ ਗਊਆਂ 'ਚ ਬੰਸਰੀ ਵਜਾਈਏ, ਜਾਂ ਰਾਗ ਗਾਈਏ। ਹੁਣ ਵੀ ਜਿਸ ਕਿਸੇ ਦੀ ਮਰਜ਼ੀ ਹੋਵੇ ਉਹ ਅਜ਼ਮਾ ਕੇ ਦੇਖ ਸਕਦਾ ਹੈ। ਪਹਿਲਾਂ ਦੁੱਧ ਤੋਲ ਲਏ ਫਿਰ ਉਹਨਾਂ ਵਿੱਚ ਕੋਈ ਰਾਗ, ਕੋਈ ਵਾਜਾ ਵਜਾਏ ਜਾਂ ਬੰਸਰੀ ਵਜਾਏ, ਗਊਆਂ ਚੋਣ ਤੋਂ ਪਹਿਲਾਂ—ਅਗਰ ਇਹ ਰੋਜ਼ ਕਰਦਾ ਰਹੇ, ਦੁੱਧ ਵੱਧ ਜਾਂਦਾ ਹੈ। ਜਾਨਵਰਾਂ ਤੇ ਇਹਦਾ ਅਸਰ ਹੈ। ਸਤਿਗੁਰੂ ਨੇ ਇਸ ਰਾਗ ਨੂੰ ਗੰਦੇ ਚਿੱਕੜ ਵਿਚੋਂ ਕੱਢ ਕੇ, ਲਿਆ ਕੇ ਸਾਨੂੰ ਦਿੱਤਾ ਹੈ, ਕਿਉਂਕਿ ਲੋਕ ਗਾਉਂਦੇ ਸਨ-ਗੰਦੇ ਗੀਤ, ਔਰਤ ਮਰਦ ਦਾ ਗਾਉਣਾ। ਸਤਿਗੁਰੂ ਨੇ ਅਕਾਲ ਪੁਰਖ ਦਾ ਤੇ ਸਿੱਖ ਦਾ ਮੇਲ ਕਰਨ ਵਾਸਤੇ ਇਹ ਰਾਗ ਲਿਆਂਦਾ। ਉੱਥੇ ਵੀ ਉਹਨਾਂ ਨੇ ਕਿਹਾ —

ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥੧॥
ਲਾਲ ਬਹੁ ਗੁਣਿ ਕਾਮਣਿ ਮੋਹੀ ॥ ਤੇਰੇ ਗੁਣ ਹੋਹਿ ਨ ਅਵਰੀ ॥੧॥ ਰਹਾਉ ॥
ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ ॥
ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ॥੨॥
ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ॥
ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀ ਰੰਗੁ ਸੁਰਮਾ ਦੇਈ ॥੩॥
ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥
ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥੪॥

ਅਕਾਲ ਪੁਰਖ ਦਾ ਤੇ ਸਿੱਖ ਦਾ ਭੋਗ ਮਿਲਾਪ ਸਤਿਗੁਰੂ ਨੇ ਕੀਤਾ। ਫਰੀਦ ਕਹਿੰਦਾ ਹੈ :—

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ।

ਫਰੀਦ ਜਨਾਨੀ ਨਹੀਂ ਸੀ, ਲੇਕਿਨ ਇਹ ਰਸਤਾ ਹੀ ਹੋਰ ਹੈ। ਜਿਹੜੇ ਪੁਰਖ, ਜਿਨ੍ਹਾਂ ਨੂੰ ਏਧਰ ਦੀ ਲੱਗੀ, ਜਿਹਨਾਂ ਦੀ



Sri Satguru Jagjit Singh Ji eLibrary NamdhariElibrary@gmail.com

ਨਿਭੀ, ਜਿਹੜੇ ਅਕਾਲ ਪੁਰਖ ਨਾਲ ਜੁੜੇ, ਉਹਨਾਂ ਦੀ ਜਿਹੜੀ ਰਾਤ ਹੈ, ਉਹਨਾਂ ਦੀ ਰਾਤ ਦਾ ਉਹਨਾਂ ਨੂੰ ਪਤਾ ਹੈ। ਫੇਰ ਜਿਸ ਦਿਨ, ਕਿਸੇ ਦਿਨ, ਦੀਦਾਰ ਨਹੀਂ ਹੁੰਦਾ, ਫਿਰ ਉਹ ਕਹਿੰਦੇ ਨੇ, ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਕਹਿੰਦੇ ਨੇ :-

ਚਾਰਿ ਪਹਰ ਚਹੁ ਜੁਗਹ ਸਮਾਨੇ।

ਰੈਣਿ ਭਈ ਤਬ ਅੰਤੁ ਨ ਜਾਨੇ॥

ਇਸ ਗੱਲ ਨੂੰ ਉਹ ਜਾਣਦੇ ਹਨ। ਸਤਿਗੁਰੂ ਨੇ ਸਾਨੂੰ ਰਾਗ ਅੰਮ੍ਰਿਤ ਦਿੱਤਾ ਹੈ-ਲਿਆ ਕੇ।

- ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ।

- ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ।

- ਰਾਗਾ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ।

ਭਾਈ, ਇਸ ਦੇ ਵਾਸਤੇ ਹਰ ਸਿੱਖ ਦਾ ਫਰਜ਼ ਹੈ ਕਿ ਇਸ ਰਾਗ ਨੂੰ ਮਰਨ ਨਾ ਦਿੱਤਾ ਜਾਵੇ। ਜੇ ਕੁਛ ਕਰਨ ਦੀ ਹਿੰਮਤ ਹੈ, ਕੁਛ ਸਿੱਖਿਆ ਕਰੋ, ਗਾਇਆ ਕਰੋ, ਕੁਛ ਸੁਣੋ। ਸਾਨੂੰ ਹੁਣ ਸ਼ਰਮ ਆਉਂਦੀ ਹੈ- ਗਾਉਂਦਿਆਂ ਨੂੰ ਜੇ ਅਸੀਂ ਮਰਾਸੀਆਂ ਵਾਂਗੂ ਗਾਈਏ, ਓਏ! ਸਾਨੂੰ ਡੁੱਬ ਜਾਣਾ ਚਾਹੀਦਾ ਹੈ, ਓਏ! ਗੁਰੂ ਅਰਜਨ ਦੇਵ ਤੇ ਸਾਡਾ ਫੜ ਕੇ ਤੰਬੂਰਾ ਮੋਹਨ ਦੇ ਚੁਬਾਰੇ ਦੇ ਅੱਗੇ ਬੈਠ ਕੇ ਕਹਿੰਦੇ ਹਨ-

ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥

ਅਸੀਂ ਏਦੂੰ ਭੱਜਦੇ ਹਾਂ। ਪੜ੍ਹੋ ਗੁਰੂ ਗੋਬਿੰਦ ਸਿੰਘ ਜੀ ਦਾ ਦਸਮ ਗ੍ਰੰਥ। ਮੈਨੂੰ ਇੱਕ ਆਦਮੀ ਨੇ ਦੇਵ ਗੰਧਾਰ ਦਾ ਇੱਕ ਭੇਦ ਦੱਸਿਆ। ਆਮ ਤੌਰ 'ਤੇ ਦੇਵਗੰਧਾਰੀ ਜਿਹੜੀ ਹੈ, ਇਸਨੂੰ ਆਸਾ ਮੇਲ ਗਾਉਂਦੇ ਹਨ ਸਾਰੇ। ਇਹਦੀ ਇੱਕ ਭੈਰੋਂ ਮੇਲ ਸ਼ਕਲ ਹੈ, ਉਸ ਮੈਨੂੰ ਦੱਸੀ। ਹੁਣ ਉਹਨੇ ਆਖਿਆ, "ਇਸ ਤਰ੍ਹਾਂ ਘੱਟ ਆਦਮੀ ਗਾਉਂਦੇ ਹਨ।" ਮੈਂ ਉਹਦੇ ਕੋਲੋਂ ਸੁਣੀ। ਜਿਸ ਵੇਲੇ ਮੈਂ ਦਸਮ ਗ੍ਰੰਥ ਪੜ੍ਹਿਆ ਤਾਂ ਪਾਰਸ ਨਾਥ ਦੇ ਪ੍ਰਸੰਗ ਵਿੱਚ ਸਾਹਿਬ ਗੁਰੂ ਗੋਬਿੰਦ ਸਿੰਘ ਕਹਿੰਦੇ ਨੇ-"ਦੇਵਗੰਧਾਰ ਦੂਜੀ ਤਰ੍ਹਾਂ" ਸਾਹਿਬਾਂ ਨੇ ਇਹ ਚੀਜ਼ ਲਿਖੀ ਹੈ। ਦੇਵਗੰਧਾਰ ਦੂਜੀ ਤਰ੍ਹਾਂ ਬਹੁਤ ਘੱਟ ਗਾਉਂਦੇ ਹਨ। ਸਾਹਿਬ ਤਾਂ ਸਭ ਕੁਝ ਜਾਣਦੇ ਹਨ, ਸਰਬ ਕਲਾ ਸਮਰੱਥ ਹਨ। ਫੇਰ ਗੁਰੂ ਅਰਜਨ ਦੇਵ ਨੇ ਘਰ ਲਿਖੇ ਹਨ। ਪਹਿਲੇ ਤੋਂ ਲੈ ਕੇ ਸਤਾਰਾਂ ਤਕ। ਸਾਨੂੰ ਅਜੇ ਤੱਕ ਪਤਾ ਨਹੀਂ। ਮੈਂ ਸਾਧ ਸੰਗਤ ਵਿੱਚ ਇਹ ਗੱਲ ਕਰਦਾ ਹਾਂ, ਜੋ ਮੈਨੂੰ ਪਤਾ ਨਹੀਂ ਔਰ ਮੈਨੂੰ ਜਿੱਥੇ ਤੱਕ ਕੋਈ ਆਦਮੀ ਮਿਲਿਆ ਹੈ, ਕੋਈ ਨਹੀਂ ਮੈਨੂੰ ਇਹ ਦੱਸ ਸਕਿਆ ਕਿ ਘਰ ਦਾ ਕੀ ਮਤਲਬ ਹੈ। ਉਹ ਸਾਡੇ ਸਤਿਗੁਰੂ ਦੀ ਐਡੀ ਉੱਚੀ ਸਿੱਖਿਆ! ਓਏ ਸਿੱਖੋ! ਉਹ ਤੁਹਾਨੂੰ ਰਬਾਬੀਆਂ ਕੋਲੋਂ ਖੋਹ ਕੇ ਗੁਰੂ ਅਰਜਨ ਨੇ ਇਹ ਦਿੱਤੀ-ਸਿੱਖਾਂ ਨੂੰ ਰਾਗ ਦਿੱਤਾ। ਉਹ ਸਾਡੇ ਤੇ ਕੁੱਤਿਆਂ ਦੇ ਗਲ ਮਣੀ ਪਈ ਹੋਈ ਹੈ, ਅਸੀਂ ਇਹਨੂੰ ਸੁੱਟੀ ਜਾਂਦੇ ਹਾਂ। ਸਾਨੂੰ ਕਦੇ ਧਿਆਨ ਨਹੀਂ ਆਉਂਦਾ। ਸਿੱਖ ਦਾ ਕੰਮ ਹੈ ਜੋ ਅਸੀਂ ਹੁਣ ਰਾਗ ਇਕੱਤੀ ਲਿਖੇ ਹੋਏ ਨੇ ਮਹਾਰਾਜ ਨੇ ਪਹਿਲਾਂ, ਫੇਰ ਰਾਗ ਮਾਲਾ 'ਚ ਜਿਹੜੇ ਛੇ ਰਾਗ, ਤੀਹ ਰਾਗਨੀਆਂ ਅੱਗੇ ਅਠਤਾਲੀ ਉਹਨਾਂ ਦੇ ਪੁੱਤਰ ਲਿਖੇ ਹਨ-

ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ

ਕਦੇ ਗਿਆਨ ਹੈ, ਜਦੋਂ ਬਾਣੀ ਪੜ੍ਹਨ ਲਗਦੇ ਹੋ, ਕਦੇ ਖਿਆਲ ਆਇਆ ਹੈ, ਸ੍ਰੀ ਰਾਗ ਦੀ ਬਾਣੀ ਪੜ੍ਹਦਿਆਂ-ਸ੍ਰੀ ਰਾਗ ਦਾ ਕੋਈ ਸੁਰ ਵੀ ਲਗਦਾ ਹੈ? ਜੇ ਗਉੜੀ ਪੜ੍ਹਦੇ ਹਾਂ-ਗਉੜੀ ਦਾ ਭੀ ਕੋਈ ਪਤਾ ਹੈ? ਸੋਰਠ ਦਾ ਪਤਾ ਹੈ? ਸਮੁੰਦਰ ਹੈ-ਗੁਰੂ ਕਾ ਘਰ। ਥੋੜ੍ਹਾ ਬਹੁਤਾ ਕਿਣਕਾ-ਕਿਣਕਾ ਸਿੱਖਿਆ ਕਰੋ ਕਿਤੋਂ, ਕੋਈ ਥੋੜ੍ਹੀ ਬਹੁਤੀ ਪ੍ਰਾਪਤੀ ਕਰੋ। ਜੇ ਤੁਸੀਂ ਸਕੂਲਾਂ ਵਾਸਤੇ ਲੱਖਾਂ ਰੁਪਏ ਇਕੱਠੇ ਕਰਦੇ ਹੋ, ਉੱਚ ਵਿਦਿਆ ਪ੍ਰਾਪਤ ਕਰਨ ਵਾਸਤੇ ਕਰਦੇ ਹੋ- ਸਾਡੇ ਲੜਕੇ ਵੱਡੇ ਹੋ ਜਾਣ, ਲਾਇਕ ਹੋ ਜਾਣ, ਪੜ੍ਹ ਜਾਣ, ਉਹ ਕਮਾਉਣ ਜੋਗੇ ਹੋ ਜਾਣ, ਪਰ ਇੱਕ ਚੀਜ਼ ਦੀ ਲੋੜ ਹੈ...।

-ਟੇਪ ਭਾਸ਼ਨ



Sri Satguru Jagjit Singh Ji eLibrary NamdhariElibrary@gmail.com

# ਲੋਕ ਸਭਾ ਚੋਣਾਂ ੧੯੯੯

—ਸਤਨਾਮ ਚਾਨਾ—

ਲੋਕ ਸਭਾ ਚੋਣ ਦਾ ਮੈਦਾਨ ਗਰਮ ਹੋ ਗਿਆ ਹੈ। ਇਸ ਚੋਣ ਦੀ ਸਭ ਤੋਂ ਵੱਡੀ ਖੂਬੀ ਇਹ ਹੈ ਕਿ ਕਿਸੇ ਵੀ ਸਿਆਸੀ ਪਾਰਟੀ ਕੋਲ ਅਜਿਹਾ ਪ੍ਰਚਾਰ ਮੁੱਦਾ ਨਹੀਂ ਹੈ ਜਿਹੜਾ ਮਨ ਲੱਗਦਾ ਹੋਵੇ। ਇਕ ਹੀ ਪ੍ਰਤੀਤ ਹੋ ਰਿਹਾ ਹੈ ਕਿ ਇਹ ਚੋਣਾ ਬਿਨਾ ਕਿਸੇ ਮੁੱਦੇ ਤੋਂ ਲੜੀਆਂ ਜਾ ਰਹੀਆਂ ਹਨ। ਉਂਝ ਸਿਆਸੀ ਪਾਰਟੀਆਂ ਨੂੰ ਲਾਜ਼ਮੀ ਤੌਰ 'ਤੇ ਕੁਝ ਨਾ ਕੁਝ ਕਹਿਣਾ ਹੀ ਪੈਂਦਾ ਹੈ ਜਿਸ ਕਰਕੇ ਕੁਝ ਇਕ ਸਿਆਸੀ ਨਾਅਰੇ ਸੁਣਾਈ ਦੇ ਰਹੇ ਹਨ। ਇਨ੍ਹਾਂ ਨਾਅਰਿਆਂ ਵਿਚ 'ਵਿਦੇਸ਼ੀ-ਔਰਤ' ਅਤੇ 'ਸਥਾਈ ਸਰਕਾਰ' ਦੇ ਨਾਅਰੇ, ਬੋਫੋਰਜ਼ ਤੋਪ ਸੌਦੇ ਦਾ ਕਮਿਸ਼ਨ ਅਤੇ ਜੈਲਲਿਤਾ ਦੀ ਕੁਰਪਸ਼ਨ, ਚੰਗੇ ਚੋਣ ਸਾਥੀ ਅਤੇ ਬੁਰੇ ਚੋਣ ਸਾਥੀ ਆਦਿ ਸ਼ਾਮਲ ਹਨ। ਲਾਲਚੀਆਂ ਅਤੇ ਮੌਕਾਪ੍ਰਸਤਾਂ ਦਾ ਮੁਹਾਣ ਸ੍ਰੀ ਅਟਲ ਬਿਹਾਰੀ ਵਾਜਪਾਈ ਵੱਲ ਹੈ ਜਿਸ ਕਰਕੇ ਹਵਾ ਦੇ ਰੁਖ ਦਾ ਕੁਝ-ਕੁਝ ਅੰਦਾਜ਼ਾ ਲੱਗ ਰਿਹਾ ਹੈ ਪ੍ਰੰਤੂ ਸਥਾਨਕ ਪ੍ਰਸਥਿਤੀਆਂ ਦਾ ਬਰੀਕੀ ਨਾਲ ਵਿਸ਼ਲੇਸ਼ਣ ਕਰਨਾ ਅਜੇ ਇਸ ਵਿਚ ਸ਼ਾਮਲ ਨਹੀਂ ਹੈ ਕਿਉਂਕਿ ਵੱਖ-ਵੱਖ ਸੂਬਿਆਂ ਵਿਚ ਰਾਜ ਕਰਦੀਆਂ ਵੱਖ-ਵੱਖ ਇਲਾਕਾਈ ਪਾਰਟੀਆਂ ਦੀ ਕਾਰਗੁਜ਼ਾਰੀ ਦੀ ਭੂਮਿਕਾ ਵੀ ਇਸ ਵਿੱਚ ਅਜੇ ਸ਼ਾਮਲ ਕੀਤੀ ਜਾਣੀ ਬਾਕੀ ਹੈਂ।

ਓਪਰੀ ਨਜ਼ਰ ਦੇਖੀਏ ਤਾਂ ਦਿੱਲੀ ਵਿੱਚ ਫਿਰ ਤੋਂ ਵਾਜਪਾਈ ਸਰਕਾਰ ਬਣਨ ਦੀਆਂ ਸੰਭਾਵਨਾਵਾਂ ਨਜ਼ਰ ਆਉਂਦੀਆਂ ਹਨ ਕਿਉਂਕਿ ਸਰਕਾਰ ਦੀ ਬਦਨਾਮੀ ਘੱਟ ਗਈ ਹੈ। ਜਨਤਾ ਦਲ ਦਾ ਵੱਡਾ ਹਿੱਸਾ ਟੁੱਟਕੇ ਭਾਜਪਾ ਦੇ ਖੇਮੇ ਵਿੱਚ ਚਲਾ ਗਿਆਂ ਹੈ। ਕਾਰਗਿਲ ਦੀ ਜਿੱਤ ਨੇ ਸਰਕਾਰ ਨੂੰ ਸਿਰ ਚੁੱਕ ਕੇ ਤੁਰਨ ਜੋਗੇ ਕਰ ਦਿੱਤਾ ਹੈ। ਖਾਣ-ਪੀਣ ਦੀਆਂ ਚੀਜ਼ਾਂ ਦੀ ਮਹਿੰਗਾਈ ਦੇ ਸਕੈਂਡਲ ਪਿੱਛੇ ਪੈ ਗਏ ਹਨ। ਦੂਜੇ ਸ਼ਬਦਾਂ ਵਿਚ ਭਾਜਪਾ ਸਰਕਾਰ ਵਿਰੁੱਧ ਪ੍ਰਚਾਰ ਮੁਹਿੰਮ ਬਹੁਤ ਜ਼ਿਆਦਾ ਤਿੱਖੀ ਨਹੀਂ ਹੈ। ਓਧਰ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਅਜੇ ਨਵਾਜ਼ ਸ਼ਰੀਫ ਨੂੰ ਹੀ ਸਬਕ ਸਿਖਾਉਣ ਦੇ ਰੌਂਅ ਵਿਚ ਹਨ ਜਾਂ ਫਿਰ ਜੈਲਲਿਤਾ ਬਾਰੇ ਟੀਕਾ ਟਿੱਪਣੀ ਕਰ ਰਹੇ ਹਨ।

ਜਿੱਥੇ ਜਨਤਾ ਦਲ ਭਾਜਪਾ ਵਲ ਚਲਾ ਗਿਆ ਹੈ ਉੱਥੇ ਸ਼ਰਦ ਪਵਾਰ ਵੱਡਾ ਹਿੱਸਾ ਲੈਕੇ ਕਾਂਗਰਸ ਤੋਂ ਦੂਰ ਚਲਾ ਗਿਆ ਹੈ ਜਿਸ ਨੇ ਬਿਨਾਂ ਸ਼ੱਕ ਕਾਂਗਰਸ ਪਾਰਟੀ ਦੀ ਜਜ਼ਬਾਤੀ ਚੜ੍ਹਤ ਨੂੰ ਠੇਸ ਪਹੁੰਚਾਈ ਹੈ। ਸੋਨੀਆ ਗਾਂਧੀ ਵੱਲੋਂ ਕਾਂਗਰਸ ਪਾਰਟੀ ਦਾ ਕੀਤਾ ਗਿਆ ਬਿਜਲਈਕਰਨ ਕਰੰਟ ਛੱਡ ਗਿਆ। ਸੋਨੀਆ ਗਾਂਧੀ ਨੇ ਪਾਰਟੀ ਦਾ ਚੋਣ ਪ੍ਰੋਗਰਾਮ ਐਲਾਨਦਿਆਂ ਪਹਿਲਾ ਗੋਲ੍ਹਾ ਬੋਫੋਰਸ ਤੋਪ ਵਿਚੋਂ ਹੀ ਛਡਿਆ ਸੀ। ਕਾਂਗਰਸ ਪਾਰਟੀ ਬੋਫੋਰਸ ਤੋਪ ਦੇ ਜੰਗੀ ਕਮਾਲ ਨੂੰ ਆਪਣੇ ਖਾਤੇ ਵਿੱਚ ਜਮਾ ਕਰਨ ਦੀ ਕੋਸ਼ਿਸ਼ ਵਿੱਚ ਹੈ ਅਤੇ ਉਨਾਂ ਨੇ ਕੁਝ ਥਾਹਾਂ ਉੱਤੇ ਅਜੇਹੇ ਪੋਸਟਰ ਵੀ ਲਾਏ ਹਨ ਜਿਨ੍ਹਾਂ ਵਿੱਚ ਬੋਰਫੋਜ਼ ਤੋਪ ਨਾਲ ਖੜ੍ਹੇ ਫੌਜੀ ਰਾਜੀਵ ਗਾਂਧੀ ਦੀ ਜ਼ਿੰਦਾਬਾਦ ਕਰ ਰਹੇ ਹਨ। ਮੁਲਾਇਮ ਸਿੰਘ ਯਾਦਵ ਨੇ ਭਾਵੇ ਸ਼ਰਦ ਪਰਿਵਾਰ ਨਾਲ ਜਾਣ ਦਾ ਫੈਸਲਾ ਕੀਤਾ ਹੈ ਪ੍ਰੰਤੂ ਉਸਦਾ ਪੁਰਣਾ ਜੋਟੀਦਾਰ ਲਾਲੂ ਪ੍ਰਸਾਦ ਯਾਦਵ ਕਾਂਗਰਸ ਨਾਲ ਚਲਾ ਗਿਆ ਹੈ। ਏਸੇ ਤਰ੍ਹਾਂ ਕਮਿਊਨਿਸਟ ਪਾਰਟੀਆਂ ਅਮਲੀ ਤੌਰ 'ਤੇ ਕਾਂਗਰਸ ਪਾਰਟੀ ਨਾਲ ਚਲੀਆਂ ਗਈਆ ਹਨ।

ਤੀਜਾ ਮੋਰਚਾ ਨਾਮ ਦੀ ਚੀਜ਼ ਕੌਮੀ ਸਿਆਸਤ ਵਿੱਚੋਂ ਅਲੋਪ ਹੋ ਗਈ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇੱਕਾ ਦੁੱਕਾ ਛੋਟੀਆਂ ਪਾਰਟੀਆਂ ਦੇ ਇਲਾਕਾਈ ਪਧਰ ਉੱਤੇ ਉਭਰਨ ਨਾਲ ਵੋਟਾਂ ਦਾ ਕੁਝ ਫੀ ਸਦੀ ਹਿੱਸਾ ਮੁੱਖ ਮੁਕਾਬਲੇ ਵਿੱਚੋਂ ਬਾਹਰ ਚਲਾ ਜਾਏਗਾ ਵਰਨਾ ਲੜਾਈ ਇਕਦਮ ਸਿੱਧੀ ਹੈ। ਇਸ ਵਿੱਚ ਇਕ ਮਹੱਤਵਪੂਰਨ ਪੱਖ ਇਹ ਵੀ ਹੈ ਕਿ ਕੁਝ ਖੇਤਰੀ ਪਾਰਟੀਆਂ ਜਿਹੜੀਆਂ ਇੱਕ ਵੇਲੇ ਇਕ ਧੜੇ ਵਾਸਤੇ ਬੇਦਾਗ ਤੇ ਪਵਿਤਰ ਪਾਰਟੀਆਂ ਸਨ ਉਹ ਹੁਣ ਉਸੇ ਹੀ ਧੜੇ ਵਾਸਤੇ ਮਾੜੀਆਂ ਹੋ ਗਈਆਂ ਹਨ ਅਤੇ ਨੁਕਸਦਾਰ ਬਣ ਗਈਆਂ ਹਨ। ਚੋਣਾਂ ਵਿੱਚ ਇਹ ਸਾਰਾ ਕੁਝ ਕਿਹਾ ਜਾਣਾ ਹੈ। ਭਾਰਤੀ ਜਨਤਾ ਪਾਰਟੀ ਨੇ ਆਪਣੇ ਕਈ ਦੋਸਤਾਂ ਨੂੰ ਤਿਆਗਿਆ ਹੈ। ਜਿਨਾਂ ਵਿੱਚ ਜੈਲਲਿਤਾ ਦੀ ਏ ਆਈ ਡੀ.ਐਮ.ਕੇ., ਬੰਸੀਲਾਲ ਦੀ ਹਰਿਆਣਾ ਵਿਕਾਸ ਪਾਰਟੀ ਅਤੇ ਬੂਟਾ ਸਿੰਘ ਵਰਗੇ ਸਿਆਸੀ ਆਗੂ ਸ਼ਾਮਲ ਹਨ।

ਕੀ ਇਨਾਂ ਸਾਰੀਆਂ ਤਬਦੀਲੀਆਂ ਨਾਲ ਸਿਆਸੀ ਤਵਾਜ਼ਨ ਵਿੱਚ ਕੋਈ ਫਰਕ ਪਿਆ ਹੈ? ਇਹ ਗੱਲ ਬਰੀਕੀ ਨਾਲ ਦੇਖਣ ਵਾਲੀ ਹੈ ਕਿ ਤੀਜਾ ਮੋਰਚਾ, ਜਿਹੜਾ ਹੁਣ ਖਿੰਡ ਪੁੰਡ ਗਿਆ ਹੈ, ਉਸ ਦੀ ਕੀ ਭੂਮਿਕਾ ਹੈ? ਸਿਰਫ ਸ਼ਰਦ ਯਾਦਵ ਨੂੰ ਛੱਡਕੇ ਜਿਸ ਦੇ ਪੱਲੇ ਪਹਿਲਾਂ ਹੀ ਕੁਝ ਨਹੀਂ ਸੀ, ਲਗਭਗ ਕਾਂਗਰਸ ਵਲ ਚਲਾ ਗਿਆ ਹੈ ਅਤੇ ਬਾਕੀ ਦਾ ਹਿੱਸਾ ਉੱਥੇ ਦਾ ਉੱਥੇ ਹੀ ਹੈ ਜਿਥੇ ਪਹਿਲਾਂ ਸੀ। ਕੁਝ ਇੱਕ ਇਲਾਕਾਈ ਪਾਰਟੀਆਂ ਜਿਹੜੀਆਂ ਭਾਜਪਾ ਨਾਲ ਸਨ ਪ੍ਰੰਤੂ ਰਾਜ ਕਰਦੀਆਂ ਹਨ ਉਨਾਂ ਵਿੱਚੋਂ ਕੁਝ ਇੱਕ ਦਾ ਵਕਾਰ ਬਹੁਤ ਹੇਠਾਂ ਚਲਾ ਗਿਆ ਹੈ। ਜਿਵੇਂ ਕਿ ਪੰਜਾਬ ਵਿਚ ਸ੍ਰੋਮਣੀ ਅਕਾਲੀ ਦਲ ਅਤੇ ਮਹਾਂਰਾਸ਼ਟਰ ਵਿਚ ਸ਼ਿਵਸੈਨਾ ਤੇ ਉਸਦਾ ਗਠ ਜੋੜ। ਵਿਧਾਨ ਸਭਾਵਾਂ ਦੀਆਂ ਜ਼ਿਮਨੀ ਚੋਣਾਂ ਵਿੱਚ ਭਾਜਪਾ ਗਠ ਜੋੜ ਦਿੱਲੀ ਰਾਜਸਥਾਨ ਤੇ ਮੱਧਪ੍ਰਦੇਸ਼ ਵਿੱਚ ਬੁਰੀ ਤਰ੍ਹਾਂ ਮਾਰ ਖਾ ਗਿਆ ਸੀ। ਤਾਮਿਲਨਾਡੂ ਅਤੇ ਹਰਿਆਣਾ ਵਿੱਚ ਘੋੜੇ ਬਦਲ ਜਾਣ ਨਾਲ ਪਹਿਲੇ ਹਾਲਾਤ ਨੂੰ ਸਮੁੱਚੇ ਤੌਰਤੇ ਬਹੁਤ ਅਸਰ ਨਹੀਂ ਪਿਆ। ਕਮਿਊਨਿਸਟ ਪਾਰਟੀਆਂ ਅਤੇ ਰਾਸ਼ਟਰੀ ਜਨਤਾ ਦਲ ਦੇ ਕਾਂਗਰਸ ਖੇਮੇ ਵਿੱਚ ਚਲੇ ਜਾਣ ਨਾਲ ਕਾਂਗਰਸ ਦੀ ਘਟੀ ਹੋਈ ਤਾਕਤ ਦਾ ਤਵਾਜ਼ਨ ਲਗਭਗ ਉਹੀ ਰਿਹਾ ਹੈ ਸੱਗੋਂ ਕੁਝ ਹੱਕ ਵਿੱਚ ਵਧ ਹੀ ਗਿਆ ਹੈ।



Sri Satguru Jagjit Singh Ji eLibrary NamdhariElibrary@gmail.com

ਸੋਨੀਆ ਗਾਂਧੀ ਦੇ ਵਿਦੇਸ਼ੀ ਮੁੱਦੇ ਦਾ ਪ੍ਰਚਾਰ ਕੁਝ ਨਾ ਕੁਝ ਅਸਰ ਕਰ ਗਿਆ ਹੈ। ਇਹ ਅਸਰ ਮੱਧ ਵਰਗ ਤਕ ਹੀ ਸੀਮਤ ਨਜ਼ਰ ਆਉਂਦਾ ਹੈ। ਰਲਾ ਮਿਲਾਕੇ ਵੋਟਰ ਦਾ ਧਿਆਨ ਸੋਨੀਆਂ ਗਾਂਧੀ ਅਤੇ ਅਟਲ ਬਿਹਾਰੀ ਵਾਜਪਾਈ ਉਪਰ ਕੇਂਦਰਤ ਕਰਨ ਦੀ ਕੋਸ਼ਿਸ਼ ਹੋ ਰਹੀ ਹੈ। ਇਹ ਕੋਸ਼ਿਸ਼ ਭਾਜਪਾ ਅਤੇ ਉਸ ਦੀਆਂ ਸਹਿਯੋਗੀ ਪਾਰਟੀਆਂ ਦੀ ਹੈ। ਭਾਜਪਾ ਦੀਆਂ ਸਹਿਯੋਗੀ ਪਾਰਟੀਆਂ ਵਿਚੋਂ ਬਹੁਤੀਆਂ ਪਾਰਟੀਆਂ ਸ੍ਰੀ ਅਟਲ ਬਿਹਾਰੀ ਵਾਜਪਾਈ ਨੂੰ ਸਾਹਮਣੇ ਕਰਕੇ ਜਾਂ ਉਸ ਦੇ ਆਸਰੇ ਹੀ ਪਾਰ ਲਗਣਾ ਚਾਹੁੰਦੀਆਂ ਹਨ। ਦੂਜੇ ਪਾਸੇ ਕਾਂਗਰਸ ਪਾਰਟੀ ਵੀ ਇਸ ਗੱਲ ਉਪਰ ਬਜ਼ਿਦ ਨਜ਼ਰ ਆਉਂਦੀ ਹੈ ਕਿ ਪ੍ਰਧਾਨ ਮੰਤਰੀ ਸ੍ਰੀਮਤੀ ਸੋਨੀਆ ਗਾਂਧੀ ਨੂੰ ਹੀ ਬਣਾਇਆ ਜਾਏਗਾ ਹਾਲਾਂ ਕਿ ਕਾਂਗਰਸ ਪਾਰਟੀ ਕੋਲ ਕੋਈ ਹੋਰ ਵਕਾਰੀ-ਦੇਸੀ ਆਗੂ ਮੌਜੂਦ ਹਨ। ਉਨਾਂ ਦੀ ਇਸ ਜ਼ਿੱਦ ਦਾ ਕਿੰਨਾ ਅਸਰ ਹੋਣ ਵਾਲਾ ਹੈ ਇਸ ਦਾ ਅੰਦਾਜ਼ਾ ਲਾਉਣਾ ਬੜਾ ਔਖਾ ਲਗਦਾ ਹੈ। ਇਹ ਵੀ ਹੋ ਸਕਦਾ ਹੈ ਕਿ ਵੋਟਰ ਇਸ ਮੁੱਦੇ ਵਲ ਬਹੁਤਾ ਧਿਆਨ ਹੀ ਨਾ ਦੇਣ ਇਹ ਵੀ ਹੋ ਸਕਦਾ ਹੈ ਕਿ ਇਸ ਮੁੱਦੇ ਉੱਤੇ ਕਾਂਗਰਸ ਪਾਰਟੀ ਨੂੰ ਕਈ ਖੇਤਰਾਂ ਵਿੱਚ ਬਹੁਤ ਵੱਡਾ ਧੱਕਾ ਲਗ ਜਾਵੇ। ਇਹ ਸਿਰਫ਼ ਅੰਦਾਜ਼ਾ ਕਰਨ ਵਾਲੀ ਗਲ ਹੈ।

ਜਿਥੋਂ ਤੱਕ ਪੰਜਾਬ ਦਾ ਸਬੰਧ ਹੈ ਇਥੇ ਆਉਂਦੀਆਂ ਲੋਕ ਸਭਾ ਚੋਣਾਂ ਵਿੱਚ ਅਕਾਲੀ ਦਲ-ਭਾਜਪਾ ਨੂੰ ਹੁੰਝਾ ਫਿਰ ਸਕਦਾ ਹੈ। ਇਸ ਦੇ ਕਈ ਕਾਰਨ ਹਨ। ਪਹਿਲਾ ਵੱਡਾ ਕਾਰਨ ਇਹ ਹੈ ਕਿ ਅਕਾਲੀ ਭਾਜਪਾ ਸਰਕਾਰ ਦੀ ਕਾਰਗੁਜ਼ਾਰੀ ਇੰਨੀ ਪ੍ਰਭਾਵਸ਼ਾਲੀ ਨਹੀਂ ਸੀ ਜਿਹੜੀ ਉਸ ਦੀ ਜਿੱਤ ਯਕੀਨੀ ਬਣਾ ਸਕੇ। ਦੂਜਾ ਅਕਾਲੀ ਦਲ ਕੇ ਅੰਦਰ ਆਈ ਫੁੱਟ ਹੈ। ਪੰਜਾਬ ਵਿਚ ਲਗਭਗ ਤਿੰਨ ਵੱਡੇ ਧੜੇ ਬਣ ਗਏ ਹਨ। ਸ. ਗੁਰਚਰਨ ਸਿੰਘ ਟੋਹੜਾ ਦਾ ਧੜਾ ਭਾਵੇਂ ਵੱਡੀ ਜਿੱਤ ਹਾਸਲ ਕਰਨ ਦੀ ਪੁਜ਼ੀਸ਼ਨ ਵਿੱਚ ਨਜ਼ਰ ਨਹੀਂ ਆਉਂਦਾ ਪ੍ਰੰਤੂ ਅਜੇਹੀ ਵੀ ਸਥਿਤੀ ਨਹੀਂ ਹੈ ਕਿ ਕਿਸੇ ਵਿਧਾਨ ਸਭਾ ਹਲਕੇ ਵਿੱਚ ਉਸ ਧੜੇ ਦੀਆਂ ੮ ਹਜ਼ਾਰ ਤੋਂ ਵੀ ਵੋਟਾਂ ਘੱਟ ਹੋਣ। ਉਨਾਂ ਦੇ ਨਾਲ ਬਹੁਜਨਸਮਾਜ ਪਾਰਟੀ ਦੀ ਵੋਟ ਰਲ ਜਾਣੀ ਹੈ। ਦੂਜੇ ਪਾਸੇ ਅਕਾਲੀ ਦਲ ਗਠ ਜੋੜ ਦੀਆਂ ੮ ਲੋਕ ਸਭਾ ਸੀਟਾਂ ਅਜੇਹੀਆਂ ਹਨ ਜਿਹੜੀਆਂ ਉਸਨੇ ੫੦ ਹਜ਼ਾਰ ਤੋਂ ਘੱਟ ਫਰਕ ਨਾਲ ਜਿੱਤੀਆਂ ਹਨ। ਇਸ ਤੋਂ ਅਕਾਲੀ ਭਾਜਪਾ ਗਠ ਜੋੜ ਦੀ ਸਥਿਤੀ ਬਹੁਤ ਡਾਵਾਂਡੋਲ ਪਤੀਤ ਹੁੰਦੀ ਹੈ। ਹੋ ਸਕਦਾ ਹੈ ਇਹ ਗੱਠ ਜੋੜ ਪੰਜਾਬ ਵਿਚ ਬੁਰੀ ਤਰ੍ਹਾਂ ਹਾਰ ਜਾਵੇ। ਕਿਉਂਕਿ ਇਸ ਗੱਠਜੋੜ ਦੇ ਹੱਕ ਵਿੱਚ ਕੋਈ ਚਮਤਕਾਰ ਹੋ ਜਾਣ ਦੀ ਵੀ ਉਮੀਦ ਨਹੀਂ ਹੈ।

ਜੇਕਰ ਸਥਾਨਕ ਪੱਧਰ ਉਪਰ, ਤਾਮਿਲਨਾਡੂ ਅਤੇ ਆਂਧਰਾ ਪ੍ਰਦੇਸ਼ ਵਿਚ ਵੀ ਸਥਿਤੀ ਅਕਾਲੀ ਸਰਕਾਰ ਵਰਗੀ ਅਥਵਾ ਹਾਕਮ ਪਾਰਟੀਆਂ ਦੇ ਵਿਰੁਧ ਜਾਣ ਵਾਲੀ ਹੀ ਹੋਈ ਤਾਂ ਮੁੜ ਵਾਜਪਾਈ ਦਾ ਗੱਦੀ ਉਪਰ ਬੈਠਣਾ ਮੁਸ਼ਕਲ ਹੋ ਜਾਏਗਾ। ●



## ਅਮਰੀਕ ਸਿੰਘ ਦੀਆਂ ਕਲਾ ਕ੍ਰਿਤਾਂ ਦੀ ਨੁਮਾਇਸ਼

ਨਾਮਧਾਰੀ ਅਮਰੀਕ ਸਿੰ... ..ਦੀਆਂ ਕਲਾ ਕ੍ਰਿਤਾਂ, ਪੱਥਰ ਮੂਰਤੀਆਂ ਦੀ ਪ੍ਰਦਰਸ਼ਨੀ ੨੭ ਅਗਸਤ ਤੋਂ ੨ ਸਤੰਬਰ ੧੯੯੯ ਤੱਕ ਲਲਿਤ ਕਲਾ ਅਕੈਡਮੀ, ੩੫ ਫੀਰੋਜ਼ਸ਼ਾਹ ਰੋਡ ਨਵੀਂ ਦਿੱਲੀ ਵਿੱਚ ਲੱਗ ਰਹੀ ਹੈ। ਸਮਾਂ ਹਰ ਰੋਜ਼ ਸਵੇਰੇ ੧੧ ਵਜੇਂ ਤੋਂ ਸ਼ਾਮ ੫ ਵਜੇ ਤੱਕ ਹੋਵੇਗਾ।

ਨਾਮਧਾਰੀ ਅਮਰੀਕ ਸਿੰਘ ਅੰਮ੍ਰਿਤਸਰ ਵਿਚ ੧੯੩੨ ਵਿੱਚ ਜਨਮੇ ਪਰ ਕਲਾ ਸਾਧਨਾ ਜੰਮੂ ਵਿਚ ਕੀਤੀ। ਪਹਿਲਾਂ ਜੰਮੂ-ਕਸ਼ਮੀਰ ਦੀ, ਕਲਾ ਸਭਿਆਚਾਰ ਅਤੇ ਭਾਸ਼ਾਵਾਂ ਦੀ ਅਕੈਡਮੀ ਵਿੱਚ ਕੰਠ ਸੰਗੀਤ ਦੀ ਸਾਧਨਾ ਕੀਤੀ ਫੇਰ ਮਸ਼ਹੂਰ ਸੰਗਤਰਾਸ਼ ਸ੍ਰੀ ਵੀ. ਆਰ ਖਜੂਰੀਆ ਦੇ ਸਟੂਡੀਓ ਵਿਚੋਂ ਮੂਰਤੀ ਕਲਾ ਲੱਕੜ ਅਤੇ ਪੱਥਰ ਦੀ ਸਿਖਿਆ ਲਈ। ਹੁਣ ਤੱਕ ਅਮਰੀਕ ਸਿੰਘ ਨੇ ਦੇਸ਼ ਦੇ ਪ੍ਰਮੁੱਖ ਸ਼ਹਿਰਾਂ, ਜੰਮੂ, ਵਾਰੰਗਲ ਆਂਧਰਾਂ ਪ੍ਰਦੇਸ਼, ਨਾਗਪੁਰ, ਪਟਿਆਲਾ ਆਦਿਕ ਵਿੱਚ ਮੂਰਤੀ ਕਲਾ ਦੀਆਂ ਕਈ ਵਰਕਸ਼ਾਪਾਂ ਅਤੇ ਕੈਂਪਾ ਵਿੱਚ ਭਾਗ ਲਿਆ। ਸੰਨ ੧੯੮੦ ਤੋਂ ਲੈ ਕੇ ਹੁਣ ਤੱਕ ਦੇਸ਼ ਦੀਆਂ ਵੱਖ-ਵੱਖ ਪ੍ਰਦਰਸ਼ਨੀਆਂ ਵਿੱਚ ਲਗਾਤਾਰ ਪੁਰਸਕਾਰ ਪ੍ਰਾਪਤ ਕੀਤੇ ਹਨ। ਅੰਮ੍ਰਿਤਸਰ, ਮੁੰਬਈ,ਪਟਿਆਲਾ, ਜੰਮੂ ਵਿੱਚ ਕੇਵਲ ਉਸ ਦੀਆਂ ਕਲਾ ਕ੍ਰਿਤਾਂ ਦੀ ਪ੍ਰਦਰਸ਼ਨੀਆਂ (ਸੋਲੋ ਐਗਜ਼ੀਬੀਸ਼ਨ) ਵੀ ਲਗ ਚੁਕੀਆਂ ਹਨ ਅਤੇ ਅਨੇਕਾਂ ਹੋਰ ਪ੍ਰਦਰਸ਼ਨੀਆਂ ਵਿੱਚ ਹਿੱਸਾ ਲਿਆ ਹੈ। ਅਮਰੀਕ ਸਿੰਘ ਦੀਆਂ ਕਲਾ ਕ੍ਰਿਤਾਂ ਦੇਸ਼-ਵਿਦੇਸ਼ ਦੇ ਅਨੇਕਾਂ ਪ੍ਰਾਈਵੇਟ ਅਦਾਰਿਆਂ ਨੇ ਖਰੀਦੀਆਂ ਹਨ। ਅਮਰੀਕ ਸਿੰਘ ਦੀਆਂ ਇਹ ਕਲਾ ਕ੍ਰਿਤਾਂ ਮੂਰਤੀਆਂ ਅਧਿਆਤਮਕ ਬਿਰਤੀਆਂ ਵਾਲੀਆਂ ਓਮਕਾਰ ਦੇ ਵੱਖ-ਵੱਖ ਸਰੂਪਾਂ ਨੂੰ ਰੂਪਮਾਨ ਕਰਦੀਆਂ ਹਨ। ਨਿਰਸੰਦੇਹ ਨਾਮਧਾਰੀ ਅਮਰੀਕ ਸਿੰਘ ਦਾ ਨਾਮ ਬੁੱਤ ਤਰਾਸ਼ੀ ਵਿੱਚ ਪ੍ਰਸਿਧ ਨਾਮ ਹੈ। ਲਲਿਤ ਕਲਾ ਅਕੈਡਮੀ ਨਵੀਂ ਦਿੱਲੀ ਦੀ ਪ੍ਰਦਰਸ਼ਨੀ ਅਮਰੀਕ ਸਿੰਘ ਦੀ ਕਲਾ ਸਾਧਨਾ ਵਿੱਚ ਇੱਕ ਹੋਰ ਮੀਲ ਪੱਥਰ ਹੈ।



Sri Satguru Jagjit Singh Ji eLibrary NamdhariElibrary@gmail.com

# ਦੋ ਗ਼ਜ਼ਲਾਂ

—ਮਹਾਂਬੀਰ ਸਿੰਘ ਦਰਦੀ

ਰਹੇ ਨਾ ਮਾਨਵੀ ਰਿਸ਼ਤੇ ਤਾਂ ਫਿਰ ਸੰਸਾਰ ਕਾਹਦਾ ਹੈ,
ਜੇ ਦਿਲ ਤੇ ਜੀਭ ਦਾ ਨਹੀਂ ਮੇਲ ਤਾਂ ਕਿਰਦਾਰ ਕਾਹਦਾ ਹੈ।

ਬੜਾ ਖ਼ੁਦਗਰਜ਼ ਹੋਇਆ, ਹੁਣ ਪਿਆਰ ਕਾਹਦਾ ਹੈ,
ਦਗ਼ਾ ਜੇ ਦੇ ਗਿਆ ਮੁਸ਼ਕਲ ਸਮੇਂ, ਫਿਰ ਯਾਰ ਕਾਹਦਾ ਹੈ।

ਦਿਲਾਂ ਦੀ ਪੀੜ ਨਾ ਜਾਣੇ, ਭਲਾ ਦਿਲਦਾਰ ਕਾਹਦਾ ਹੈ,
ਜ਼ਮਾਨੇ ਭਰ ਦੇ ਵਾਅਦਾਸ਼ਿਕਨ ਦਾ ਇਤਬਾਰ ਕਾਹਦਾ ਹੈ।

ਜਦੋਂ ਤਫ਼ਸੀਲ ਵਿਚ ਦੱਸੀ ਕਹਾਣੀ ਹੋਰ ਵੀ ਉਲਝੀ,
ਕਠਨ ਜੋ ਮੂਲ ਤੋਂ ਵੀ ਹੋ ਗਿਆ, ਵਿਸਥਾਰ ਕਾਹਦਾ ਹੈ।

ਚੜ੍ਹਾਈ 'ਤਖਤ' ਤੇ ਕੀਤੀ, ਗਿਰਾਈ, ਬਾਬਰੀ ਮਸਜਦ,
ਧਰਮ-ਨਿਰਲੇਪਤਾ ਦਾ ਹੋ ਰਿਹਾ ਪਰਚਾਰ ਕਾਹਦਾ ਹੈ।

ਪਛਾਣੀ ਜਾ ਸਕੀ ਨਾ ਜੀਵਨ ਦੀ ਮਰਜ ਹੀ ਜਿਸ ਕੋਲੋਂ,
ਅਜੇਹਾ ਆਦਮੀ ਦੋਸਤੋ! ਫਿਰ ਫ਼ਨਕਾਰ ਕਾਹਦਾ ਹੈ।

ਸਮਾਜਕ ਨਵ-ਉਸਾਰੀ ਦੀ ਕਹਾਣੀ ਜੇ ਨਹੀਂ ਤੁਰਦੀ,
ਸਮਾਜੀ ਕੀਮਤਾਂ, ਕਦਰਾਂ ਲਈ ਸਤਿਕਾਰ ਕਾਹਦਾ ਹੈ।

ਅਜੇ ਤਾਂ ਰੋਜ਼ ਏਥੇ 'ਲੋਕ-ਰਾਏ' ਰੇਪ ਹੈ ਹੁੰਦੀ,
ਅਸਾਨੂੰ ਮਿਲ ਗਿਆ ਜੋ ਵੋਟ ਦਾ ਅਧਿਕਾਰ ਕਾਹਦਾ ਹੈ।

ਸਿਆਸਤ ਸੋਚਦੀ ਭਾਈ-ਭਤੀਜਾਵਾਦ ਦੀ ਖਾਤਰ,
ਗ਼ਰੀਬਾਂ ਦੇ ਲਈ ਭਾਸ਼ਨ ਇਹ ਧੂੰਆਂਧਾਰ ਕਾਹਦਾ ਹੈ।

ਬਿਤਾ ਕੇ ਰਾਤ ਜੀਵਨ ਦੀ ਤੁਸੀਂ ਤੁਰ ਜਾਓਗੇ 'ਦਰਦੀ',
ਸਰਾਂ ਦੇ ਇਕ ਮੁਸਾਫਰ ਦੀ ਤਰ੍ਹਾਂ ਹੰਕਾਰ ਕਾਹਦਾ ਹੈ।

* * *

ਔਕੜਾਂ ਨੇ ਜ਼ਿੰਦਗੀ ਦੀ ਜਾਨ ਘੇਰੀ ਹੈ ਅਜੇ,
ਕਾਲਖਾਂ ਦੀ ਸਿਰ ਚੜ੍ਹੀ ਆਉਂਦੀ ਹਨੇਰੀ ਹੈ ਅਜੇ।

ਪੀੜ ਤਾਂ ਸਾਨੂੰ ਵਿਛੋੜੇ ਦੀ ਘਨੇਰੀ ਹੈ ਅਜੇ,
ਪੀੜ ਲੋਕਾਂ ਦੀ ਇਦ੍ਹੇ ਤੋਂ ਪਰ ਵਡੇਰੀ ਹੈ ਅਜੇ।

ਆਸ ਮੇਰੀ ਜ਼ੁਲਮ ਦੀ ਰਾਤੋਂ ਲਮੇਰੀ ਹੈ ਅਜੇ,
ਰੋਸ਼ਨੀ ਵਿਸ਼ਵਾਸ ਦੀ ਸਾਨੂੰ ਬਥੇਰੀ ਹੈ ਅਜੇ।

ਰਾਜ ਕਰਦੀ ਬਾਗ ਵਿਚ ਪਤਝੜ ਲੁਟੇਰੀ ਹੈ ਅਜੇ,
ਪਹੁ-ਫੁਟਾਲਾ ਹੋਣ ਵਿਚ ਥੋੜ੍ਹੀ ਕੁ ਦੇਰੀ ਹੈ ਅਜੇ।

ਹਰ ਜਗ੍ਹਾ ਇਨਸਾਨ ਦੀ ਕੀਮਤ ਘਟਾਈ ਹੋ ਰਹੀ,
ਵੇਖਦਾਂ, ਇਨਸਾਨ ਤੋਂ ਮਾਇਆ ਉਚੇਰੀ ਹੈ ਅਜੇ।

ਕੀ ਕਰਾਂਗੇ ਚੰਨ ਦੇ ਵਸਨੀਕ ਬਣ ਕੇ ਦੋਸਤੋ!
ਜ਼ਿੰਦਗੀ ਖਾਤਰ ਇਹ ਧਰਤੀ ਹੀ ਬਥੇਰੀ ਹੈ ਅਜੇ।

ਸੋਚਦਾ ਹਾਂ, ਲੋਕ-ਜੀਵਨ ਹੋਇਗਾ ਖੁਸ਼ਹਾਲ ਕਿੰਝ,
ਦੇਸ਼ ਮੇਰੇ ਦੀ ਵਿਵਸਥਾ ਖੁਦ ਲੁਟੇਰੀ ਹੈ ਅਜੇ।

ਮੈਂ ਭਵਿੱਖ ਤੇਰੇ ਲਈ ਐ ਜ਼ਿੰਦਗੀ ਹਰ ਹਾਲ ਵਿਚ,
ਮੁਸ਼ਕਲਾਂ ਦੀ ਪਾਰ ਕਰਨੀ ਘੁੰਮਣਘੇਰੀ ਹੈ ਅਜੇ।

ਅਣਖ ਸਾਡੀ ਜਬਰ ਤੇਰੇ ਤੋਂ ਡਰੇਗੀ ਕਦ ਭਲਾ,
ਦਿਲ 'ਚ ਸਾਡੇ ਹੌਸਲਾ, ਬਲ ਤੇ ਦਲੇਰੀ ਐ ਅਜੇ।

* * *



Sri Satguru Jagjit Singh Ji eLibrary NamdhariElibrary@gmail.com

# ਮਹਾਂ ਨੂਰ ਰਮੇਂ ਪ੍ਰਭੂ



੫ ਭਾਦਰੋਂ ਨੂੰ ਨਾਮਧਾਰੀ ਸੰਗਤ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਿਮ੍ਰਤੀ ਦਿਵਸ ਸ਼ਰਧਾ ਨਾਲ ਮਨਾਉਂਦੀਆਂ ਹਨ। ਚਾਲੀ ਸਾਲ ਪਹਿਲਾਂ ਇਸ ਮਹਾਂ ਨੂਰ ਨੇ ਆਪਣੀਆਂ ਕਿਰਨਾਂ ਸਮੇਟੀਆਂ, ਪਰੰਤੂ ਅੱਜ ਤੱਕ ਵੀ ਉਹਨਾਂ ਦੇ ਦਿਵ ਸਰੂਪ ਦੀ ਯਾਦ ਦਰਸ਼ਨਕਾਰੀਆਂ ਦੇ ਮਨਾਂ ਵਿਚ ਜਿਓਂ ਦੀ ਤਿਓਂ ਸਾਂਭੀ ਪਈ ਹੈ। ਉਚਾ ਲੰਮਾ ਕੱਦ, ਚੌੜਾ ਗੱਠਿਆ ਹੋਇਆ ਸਰੀਰ, ਖੁਲਾ ਬੋਲ ਬਾਣਾ, ਹਰ ਕਿਸੇ ਨੂੰ ਕੀਲ ਲੈਣ ਵਾਲੀ ਨਿਘੀ ਸ਼ਖਸੀਅਤ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰੇਮ ਘੇਰੇ ਵਿਚ ਸਭ ਧਰਮਾਂ ਸੰਪ੍ਰਦਾਵਾਂ ਅਤੇ ਰਾਜਸੀ ਪਾਰਟੀਆਂ ਦੇ ਲੋਕ ਸਨ।

ਆਪ ਜੀ ਦੀ ਪਵਿੱਤਰ ਯਾਦ ਵਿਚ ਅਸੀਂ ਕੁਝ ਲੇਖ ਪ੍ਰਕਾਸ਼ਤ ਕਰ ਰਹੇ ਹਾਂ ਜੋ ਵੱਖ ਵੱਖ ਵਿਚਾਰਧਾਰਾ ਵਾਲੀਆਂ, ਅਪਣੇ ਅਪਣੇ ਖੇਤਰ ਦੀਆਂ ਪਰਮੁਖ ਸ਼ਖਸੀਅਤਾਂ ਦੀ ਕਲਮ ਚੋਂ ਨਿਕਲੇ ਹੋਏ ਹਨ ਅਤੇ ਵੱਖ ਵੱਖ ਥਾਵਾਂ ਤੇ ਪ੍ਰਕਾਸ਼ਤ ਵੀ ਹੋ ਚੁਕੇ ਹਨ। ਸਤਿਗੁਰੂ ਜੀ ਦੇ ਗੁਣਾਂ ਨੂੰ ਇਹਨਾਂ ਸ਼ਖਸੀਅਤਾਂ ਦੀ ਨਜ਼ਰ 'ਚੋਂ ਵੇਖਦਿਆ ਇਹ ਲੇਖ ਅਜ ਵੀ ਤਰੋ-ਤਾਜ਼ਾ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਉਪਰੋਕਤ ਤਸਵੀਰ ਅਫਰੀਕਾ ਦੇ ਇਕ ਦੌਰੇ ਦੀ ਹੈ ਅਤੇ ਸਾਨੂੰ ਸ. ਕੁਲਦੀਪ ਸਿੰਘ ਫਲੋਰਾ ਯੂ.ਕੇ. ਪਾਸੋਂ ਪ੍ਰਾਪਤ ਹੋਈ ਹੈ।

—ਸੰਪਾਦਕ



Sri Satguru Jagjit Singh Ji eLibrary NamdhariElibrary@gmail.com

# ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਮੇਰਾ ਨਮਸਕਾਰ !

—ਕਰਤਾਰ ਸਿੰਘ ਦੁੱਗਲ

ਇਹ ਘਟਨਾ ਮੈਨੂੰ ਪ੍ਰਿੰਸੀਪਲ ਤੇਜਾ ਸਿੰਘ ਹੋਰਾਂ ਖ਼ੁਦ ਦੱਸੀ ਸੀ। ਦਰੋਗ਼ ਬਰ ਗਰਦਨੇ ਰਾਵੀ।

ਉਦੋਂ ਉਹ ਖ਼ਾਲਸਾ ਕਾਲਜ ਵਿਚ ਅੰਗਰੇਜ਼ੀ ਦੇ ਪ੍ਰੋਫ਼ੈਸਰ ਸਨ। ਕਾਲਜ ਦੇ ਪ੍ਰਾਂਗਣ ਵਿਚ ਹੀ ਇਕ ਵਿਸ਼ਾਲ ਕੋਠੀ ਵਿਚ ਉਹ ਰਹਿੰਦੇ ਸਨ। ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਅਕਸਰ ਉਨ੍ਹਾਂ ਦੇ ਆਇਆ ਕਰਦੇ ਸਨ। ਜਦੋਂ ਵੀ ਮਹਾਰਾਜ ਜੀ ਤਸ਼ਰੀਫ ਲਿਆਂਦੇ ਉਨ੍ਹਾਂ ਦੇ ਨਾਲ ਜੇ ਵਧੇਰੇ ਨਹੀਂ ਤਾਂ ਦੋ-ਚਾਰ ਸ਼ਰਧਾਲੂ ਜ਼ਰੂਰ ਹੁੰਦੇ। ਸਕੱਤਰ, ਹਵਾਰੀ, ਅੰਗ-ਰੱਖਿਅਕ ਆਦਿ। ਮਹਾਰਾਜ ਖ਼ੁਦ ਤਾਂ ਕੋਠੀ ਦੇ ਅੰਦਰ ਬੈਠਕ ਵਿਚ ਤੇਜਾ ਸਿੰਘ ਜੀ ਨਾਲ ਸਿੱਖ ਭਾਈਚਾਰੇ, ਪੰਥ ਦੀਆਂ ਸਮੱਸਿਆਵਾਂ ਦੇਸ਼ ਦੀ ਸਿਆਸਤ ਬਾਰੇ ਵਿਚਾਰ-ਵਟਾਂਦਰਾ ਕਰਦੇ, ਉਨ੍ਹਾਂ ਦੇ ਨਾਲ ਆਇਆ ਅਮਲਾ ਬਾਹਰ ਬੈਠਾ-ਖਲੋਤਾ ਰਹਿੰਦਾ। ਇਨ੍ਹਾਂ ਵਿਚ ਸੰਤ ਇੰਦਰ ਸਿੰਘ ਚੱਕਰਵਰਤੀ ਵਰਗੇ ਵਿਦਵਾਨ ਵੀ ਹੁੰਦੇ ਸਨ।

ਤੇਜਾ ਸਿੰਘ ਤੇ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਕਾਫ਼ੀ ਬੇਤਕੱਲਫ਼ੀ ਸੀ, ਇਕ ਬੌਧਿਕ ਸਾਂਝ। ਉਨ੍ਹਾਂ ਦੇ ਮੇਲ-ਜੋਲ ਵਿਚ ਕੋਈ ਉਚੇਚ ਨਹੀਂ ਸੀ ਹੁੰਦਾ। ਇਕ-ਦੂਜੇ ਨਾਲ ਖੁੱਲ੍ਹ ਕੇ ਗੱਲ ਕਰ ਲੈਂਦੇ ਸਨ।

ਇਕ ਦਿਨ ਬੈਠੇ-ਬੈਠੇ ਤੇਜਾ ਸਿੰਘ ਹੋਰਾਂ ਦੇ ਮਨ ਵਿਚ ਪਤਾ ਨਹੀਂ ਕੀ ਆਈ; ਉਹ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਕਹਿਣ ਲੱਗੇ— ਇਹ ਦੱਸੋ, ਕੀ ਤੁਸੀਂ ਗੁਰੂ ਹੋ? ਇਹ ਲੋਕ ਤੁਹਾਨੂੰ "ਸਤਿਗੁਰੂ" ਕਹਿੰਦੇ ਨੇ। ਗੁਰੂ ਤਾਂ ਮੇਰਾ ਬਾਬਾ ਨਾਨਕ ਹੈ, ਤਲਵੰਡੀ ਵਾਲਾ, ਪਿਤਾ ਕਾਲੂ ਦੇ ਘਰ ਜਿਸ ਦਾ ਜਨਮ ਹੋਇਆ ਸੀ। ਜਿਸ ਕਿਹਾ ਸੀ — ਨਾਮ ਜੱਪੋ, ਵੰਡ ਛਕੋ, ਨਾਂ ਕੋਈ ਹਿੰਦੂ ਹੈ, ਨਾਂਹ ਕੋਈ ਮੁਸਲਮਾਨ; ਸਾਰੇ ਇਨਸਾਨ ਹਨ। ਗੁਰੂ ਤਾਂ ਮੇਰਾ ਅਰਜਨ ਦੇਵ ਹੈ, ਸ਼ਾਂਤੀ ਦਾ ਪੁੰਜ, ਅਹਿੰਸਾ ਦਾ ਮਸੀਹਾ, ਗੁਰੂ ਤਾਂ ਮੇਰਾ ਬਾਜਾਂ ਵਾਲਾ ਹੈ, ਨੀਲੇ ਘੋੜੇ ਦਾ ਮਾਲਕ ਗੋਬਿੰਦ ਸਿੰਘ। ਗੁਰੂ ਤਾਂ......

ਤੇਜਾ ਸਿੰਘ ਇਕ ਵੇਗ ਵਿਚ ਕਿਤਨਾ ਚਿਰ ਇੰਵ ਬੋਲਦੇ ਰਹੇ, ਬੋਲਦੇ ਰਹੇ।

ਸਾਹਮਣੇ ਬੈਠੇ ਮਹਾਰਾਜ ਸੁਣ ਰਹੇ ਸਨ।

ਜਦੋਂ ਤੇਜਾ ਸਿੰਘ ਜੋ ਕੁਝ ਉਨ੍ਹਾਂ ਕਹਿਣਾ ਸੀ, ਕਹਿ ਕੇ ਹਟੇ, ਮਹਾਰਾਜ ਦੇ ਮੁਖੜੇ 'ਤੇ ਇਸ ਮੁਸਕਾਨ ਖੇਡ ਰਹੀ ਸੀ। ਕਹਿਣ ਲੱਗੇ — ਮੈਂ ਤੁਹਾਡੇ ਨਾਲ ਉੱਕਾ ਸਹਿਮਤ ਹਾਂ, ਸਤਿਗੁਰੂ ਤਾਂ ਬਾਬਾ ਨਾਨਕ ਹੈ, ਸ਼ਾਹ ਫਕੀਰ, ਹਿੰਦੂ ਦਾ ਗੁਰੂ, ਮੁਸਲਮਾਨ ਦਾ ਪੀਰ। ਗੁਰੂ ਤਾਂ ਅਰਜਨ ਦੇਵ ਹਨ, ਤੱਤੇ ਤਵੇਂ ਉੱਤੇ ਭਾਣੇ ਨੂੰ ਮਿੱਠਾ ਕਰਕੇ ਮੰਨਣ ਵਾਲੇ। ਗੁਰੂ ਤਾਂ ਕਲਗੀਧਰ ਨੇ, ਚਾਰੇ ਦੇ ਚਾਰ ਸਹਿਬਜ਼ਾਦੇ ਉਨ੍ਹਾਂ ਕੌਮ ਤੋਂ ਕੁਰਬਾਨ ਕਰ ਦਿੱਤੇ ਪਰ ਮੁਗ਼ਲ ਦੀ ਈਨ ਨਹੀਂ ਮੰਨੀ। ਗੁਰੂ ਤਾਂ.......

"ਤਾਂ ਫਿਰ ਤੁਸੀਂ "ਗੁਰੂ" ਕਿਉਂ ਅਖਵਾਉਂਦੇ ਹੋ?" ਤੇਜਾ ਸਿੰਘ ਨੇ ਮਹਾਰਾਜ ਜੀ ਨੂੰ ਟੋਕ ਕੇ ਕਿਹਾ।

"ਮੈਂ ਨਹੀਂ ਅਖਵਾਉਂਦਾ।" ਮਹਾਰਾਜ ਪ੍ਰਤਾਪ ਸਿੰਘ ਹੱਸਦੇ-ਹੱਸਦੇ ਕਹਿਣ ਲੱਗੇ।

"ਤਾਂ ਫਿਰ ਇਹ ਜਿਹੜੇ ਬਾਹਰ ਤੁਹਾਡੇ ਨਾਮਧਾਰੀ ਖਲੋਤੇ ਨੇ ਉਨ੍ਹਾਂ ਨੂੰ ਤੁਸੀਂ ਕਹਿੰਦੇ ਕਿਉਂ ਨਹੀਂ?" ਤੇਜਾ ਸਿੰਘ ਵਿਚ ਦਾ ਉਸਤਾਦ ਹੁੱਜਤ ਕਰ ਰਿਹਾ ਸੀ।

"ਮੈਂ ਤਿਆਰ ਹਾਂ।" ਮਹਾਰਾਜ ਪ੍ਰਤਾਪ ਸਿੰਘ ਜੀ ਨੇ ਹੁਣ ਸੰਜੀਦਾ ਹੋ ਕੇ ਕਿਹਾ।

"ਇਨ੍ਹਾਂ ਨੂੰ ਬੁਲਾ ਕੇ ਮੇਰੇ ਸਾਹਮਣੇ ਕਹਿ ਦਿਉ।" ਤੇਜਾ ਸਿੰਘ ਆਪਣੇ ਤਰਕ 'ਤੇ ਕਾਇਮ ਸੀ।

"ਬੇਸ਼ੱਕ!" ਮਹਾਰਾਜ ਜੀ ਨਿੱਠ ਕੇ ਬਹਿ ਗਏ।

ਤੇਜਾ ਸਿੰਘ ਨੇ ਬਾਹਰ ਉਡੀਕ ਰਹੇ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਸ਼ਰਧਾਲੂਆਂ ਨੂੰ ਅੰਦਰ ਸੱਦ ਲਿਆ। ਉਹ ਲੋਕ ਸਾਹਮਣੇ ਦਰੀ 'ਤੇ ਬਹਿ ਗਏ। ਮਹਾਰਾਜ ਜੀ ਖ਼ੁਦ ਤੇ ਤੇਜਾ ਸਿੰਘ ਸੋਫ਼ਿਆਂ 'ਤੇ ਬੈਠੇ ਹੋਏ ਸਨ।

ਤੇਜਾ ਸਿੰਘ ਨੇ ਉਨ੍ਹਾਂ ਨੂੰ ਹੁਣੇ-ਹੁਣੇ ਹੋਈ ਬਹਿਸ ਬਾਰੇ ਜਾਣੂ ਕਰਵਾਇਆ ਤੇ ਫੇਰ ਮਹਾਰਾਜ ਪ੍ਰਤਾਪ ਸਿੰਘ ਜੀ ਆਪਣੇ ਮੁਖਾਰਬਿੰਦ ਤੋਂ ਫਰਮਾਉਣ ਲੱਗੇ:

"ਬਈ ਮੈਂ ਤੁਹਾਨੂੰ, ਆਪਣੇ ਮਿੱਤਰ ਤੇਜਾ ਸਿੰਘ ਹੋਰਾਂ ਦੇ ਸਾਹਮਣੇ ਕਹਿੰਦਾ ਹਾਂ — ਮੈਂ ਗੁਰੂ ਨਹੀਂ। ਮੈਂ ਸਾਧਾਰਨ ਇਨਸਾਨ ਹਾਂ, ਤੁਹਾਡੇ ਵਰਗਾ। ਮੈਨੂੰ ਗੁਰੂ ਨਾ ਬੁਲਾਇਆ ਕਰੋ। ਮੈਂ ਗੁਰੂ ਨਹੀਂ। ਮੈਂ ਗੁਰੂ ਨਹੀਂ। ਮੈਂ ਗੁਰੂ ਨਹੀਂ........."

ਮਹਾਰਾਜ ਜੀ ਮੁੜ-ਮੁੜ ਇੰਜ ਪੁਕਾਰ ਕੇ ਕਹਿ ਰਹੇ ਸਨ ਕਿ ਸੰਤ ਇੰਦਰ ਸਿੰਘ ਚਕਰਵਰਤੀ ਆਪਣੀ ਥਾਂ ਤੋਂ ਉੱਠੇ ਤੇ ਮਹਾਰਾਜ ਜੀ ਦੇ ਚਰਨਾਂ ਵਿਚ ਸੀਸ ਰੱਖ ਕੇ, ਛਲ-ਛਲ ਅੱਖੀਆਂ ਵਿਚੋਂ ਹੰਝੂ ਵਹਿ ਰਹੇ, ਕਹਿਣ ਲੱਗੇ, "ਉਹ ਗੁਰੂਆ, ਤੈਨੂੰ ਕੀ ਪਤਾ, ਤੂੰ ਕੌਣ ਏਂ?" ਮੁੜ-ਮੁੜ ਇਹ ਕਹਿ ਰਹੇ ਸਨ ਤੇ ਮਹਾਰਾਜ ਪ੍ਰਤਾਪ ਸਿੰਘ ਹੋਰਾਂ ਦੇ ਚਰਨਾਂ ਨੂੰ ਆਪਣੇ ਅੱਥਰੂਆਂ ਦੀ ਝਲਾਰ ਨਾਲ ਧੋ ਰਹੇ ਸਨ।

ਸੰਤ ਇੰਦਰ ਸਿੰਘ ਚਕਰਵਰਤੀ ਵਰਗੇ ਵਿਦਵਾਨ ਤੇ ਸਿਰਜਨਾਤਮਕ ਲੇਖਕ ਦਾ ਇਹ ਹਾਲ ਵੇਖ ਕੇ ਤੇਜਾ ਸਿੰਘ ਵਿਚ ਦਾ ਬੁੱਧੀਜੀਵੀ, ਕਾਲਜ ਦਾ ਪ੍ਰੋਫ਼ੈਸਰ, ਆਪਣੇ ਗਰੀਬਾਨ ਵਿਚ ਝਾਕਣ ਲੱਗ ਪਿਆ।

ਨਾਮਧਾਰੀ ਸੰਪ੍ਰਦਾਇ ਦੀ ਦੇਣ ਅਦੁੱਤੀ ਹੈ, ਕੀ ਸਿੱਖ ਧਰਮ ਦੇ ਉਥਾਨ ਵਿਚ ਤੇ ਕੀ ਦੇਸ ਦੀ ਆਜ਼ਾਦੀ ਵਿਚ। ਪੰਜਾਬ ਨੇ ਸਭ ਤੋਂ ਅਖੀਰ ਅੰਗਰੇਜ਼ ਦੀ ਈਨ ਮੰਨੀ ਤੇ ਨਾਮਧਾਰੀ ਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ ਸਭ ਤੋਂ ਪਹਿਲੇ ਵਿਦੇਸ਼ੀ ਸਰਕਾਰ ਦੇ ਖਿਲਾਫ ਹਥਿਆਰ ਚੁੱਕੇ।

ਮਹਾਤਮਾ ਗਾਂਧੀ ਦੇ ਨਾ-ਮਿਲਵਰਤਨ ਦੇ ਅੰਦੋਲਨ ਤੋਂ ਕਈ ਵਰ੍ਹੇ ਪਹਿਲੇ ਇਨ੍ਹਾਂ ਵਿਦੇਸ਼ੀ ਸਰਕਾਰ ਨਾਲ ਵਰਤਣਾ ਤਰਕ ਕਰ ਦਿੱਤਾ ਸੀ। ਸਰਕਾਰੀ ਸਕੂਲਾਂ ਵਿਚੋਂ ਬੱਚੇ ਉਠਾ ਲਏ। ਸਰਕਾਰੀ ਡਾਕ



Sri Satguru Jagjit Singh Ji eLibrary NamdhariElibrary@gmail.com

ਦੀ ਥਾਂ ਆਪਣੇ ਨਿੱਜੀ ਚਿੱਠੀ-ਰਸਾਨ ਤੈਨਾਤ ਕੀਤੇ। ਹੋਰ ਤੇ ਹੋਰ ਕਹਿੰਦੇ ਹਨ ਨਾਮਧਾਰੀ ਗੁਰਸਿੱਖ ਨਹਿਰਾਂ ਦਾ ਪਾਣੀ ਨਹੀਂ ਵਰਤਦੇ ਸਨ ਕਿਉਂਕਿ ਨਹਿਰਾਂ ਵਿਦੇਸ਼ੀ ਸਰਕਾਰ ਦੁਬਾਰਾ ਖੁਦਵਾਈਆਂ ਗਈਆਂ ਸਨ।

ਮਹਾਤਮਾ ਗਾਂਧੀ ਦੀ ਸੁਦੇਸ਼ੀ ਲਹਿਰ ਤੋਂ ਕਿਤਨਾ ਚਿਰ ਪਹਿਲੇ ਨਾਮਧਾਰੀ ਸੰਪ੍ਰਦਾਇ ਦੇ ਨਰ-ਨਾਰੀ ਖੱਦਰ ਪਹਿਨਦੇ ਸਨ। ਮਸ਼ੀਨ ਦੇ ਬਣੇ ਵਿਦੇਸ਼ੀ ਵਸਤਰਾਂ ਦੀ ਵਰਤੋਂ ਤੋਂ ਪ੍ਰਹੇਜ਼ ਕਰਦੇ ਸਨ। ਸ਼ਾਦਾ, ਸੁਥਰਾ ਜੀਵਨ ਜਿਉਂਦੇ ਸਨ। ਵਿਆਹ-ਸ਼ਾਦੀਆਂ ਦੀਆਂ ਫ਼ਜ਼ੂਲ ਰਸਮਾਂ ਤੋਂ ਛੁਟਕਾਰਾ ਪਾ ਚੁੱਕੇ ਸਨ।

ਆਜ਼ਾਦੀ ਦੀ ਲਹਿਰ ਵਿਚ ਨਾਮਧਾਰੀਆਂ ਦੇ ਯੋਗਦਾਨ ਦਾ ਅਜੇ ਅਸੀਂ ਮੁੱਲ ਪਾਉਣਾ ਹੈ। ਆਖਰ ਕਿਹੜੀ ਕੁਰਬਾਨੀ ਹੈ ਜਿਹੜੀ ਉਨ੍ਹਾਂ ਨਹੀਂ ਕੀਤੀ? ਬੰਦੂਕਾਂ ਨਾਲ ਉਹ ਉਡਾਏ ਗਏ। ੪੯ ਲੁਧਿਆਣੇ ਵਿਚ ਤੇ ੧੬ ਅੰਬਾਲੇ ਵਿਚ ਫਾਂਸੀਆਂ 'ਤੇ ਚੜ੍ਹੇ।* ਉਨ੍ਹਾਂ ਦੇ ਆਗੂ ਮਹਾਰਾਜ ਰਾਮ ਸਿੰਘ ਹੋਰਾਂ ਨੂੰ ਦੇਸ-ਨਿਕਾਲਾ ਦਿੱਤਾ ਗਿਆ। ਬਰਮਾ ਦੀ ਜੇਲ੍ਹ ਵਿਚੋਂ ਲਿਖੀਆਂ ਚਿੱਠੀਆਂ ਤੋਂ ਉਨ੍ਹਾਂ ਦੀ ਦੇਸ਼ ਭਗਤੀ ਤੇ ਨਿਆਂ ਲਈ ਤੜਪ ਦੀ ਇਕ ਬੇ-ਮਿਸਾਲ ਝਲਕ ਮਿਲਦੀ ਹੈ।

ਇਹੀ ਨਹੀਂ, ਉਨ੍ਹਾਂ ਦੇਸ਼ ਦੀ ਆਜ਼ਾਦੀ ਲਈ ਵਿਦੇਸ਼ੀ ਤਾਕਤਾਂ ਨਾਲ ਸੰਪਰਕ ਕਾਇਮ ਕੀਤੇ। ਭਾਰਤ ਦੇ ਸੁਤੰਤਰਤਾ ਅੰਦੋਲਨ ਨਾਲ ਰੂਸ ਦੇਸ਼ ਦੀ ਪਛਾਣ ਤੇ ਸਹਾਨਭੂਤੀ ਉਤਪੰਨ ਕਰਨ ਵਿਚ ਨਾਮਧਾਰੀ ਸੰਪ੍ਰਦਾਇ ਦਾ ਤਕੜਾ ਹੱਥ ਸੀ। ਇਥੋਂ ਤੱਕ ਕਿ ਉਨ੍ਹਾਂ ਖੁਫ਼ੀਆ ਤੌਰ 'ਤੇ ਆਪਣੇ ਇਕ ਨਾਮਧਾਰੀ ਦੇਸ਼ ਭਗਤ ਨੂੰ ਰੂਸ ਭੇਜ ਰੱਖਿਆ ਸੀ।

ਜਿਹੜੀ ਗੱਲ ਇਸ ਸੰਪ੍ਰਦਾਇ ਦੀ ਮੈਨੂੰ ਸਭ ਤੋਂ ਵਧੇਰੇ ਪ੍ਰਭਾਵਿਤ ਕਰਦੀ ਹੈ, ਉਹ ਨਾਮਧਾਰੀਆਂ ਦਾ ਕਿਰਤ ਵਿਚ ਮਾਣ ਮਹਿਸੂਸ ਕਰਨਾ ਹੈ। ਨਾਮਧਾਰੀ ਹੱਥ ਨਾਲ ਕੰਮ ਕਰਕੇ ਖੁਸ਼ ਹੁੰਦੇ ਹਨ। ਮਿਹਨਤ ਦੀ ਕਮਾਈ ਵਿਚ ਵਿਸ਼ਵਾਸ ਰੱਖਦੇ ਹਨ। ਸ਼ਾਸਤਰੀ ਸੰਗੀਤ ਵਿਚ ਉਨ੍ਹਾਂ ਦੀ ਰੁਚੀ ਇਸ ਗੱਲ ਦਾ ਪ੍ਰਮਾਣ ਹੈ ਕਿ ਉਹ ਕਿਹੋ ਜਿਹੇ ਗੁਰੂ ਨਾਨਕ ਦੇ ਨਾਮ-ਲੇਵਾ ਹਨ। ਭਾਰਤ ਦੇ ਹਿੰਦੂ ਕਦੀਮਾਂ ਤੋਂ ਜ਼ਬਾਨੀ-ਜ਼ਬਾਨੀ ਗਊ ਨੂੰ ਪੂਜਦੇ ਰਹੇ ਹਨ, ਭਾਰਤ ਵਿਚ ਜਿਹੜੀ ਗਊਆਂ ਤੇ ਹੋਰ ਮਾਲ-ਡੰਗਰਾਂ ਦੀ ਦੁਰਦਸ਼ਾ ਹੁੰਦੀ ਹੈ, ਦੁਨੀਆਂ ਭਰ ਵਿਚ ਹੋਰ ਕਿਤੇ ਨਹੀਂ ਹੁੰਦੀ। ਨਾਮਧਾਰੀ ਆਗੂਆਂ ਨੇ ਵਧੀਆ ਤੋਂ ਵਧੀਆ ਨਸਲ ਦੀਆਂ ਗਊਆਂ ਲਿਆ ਕੇ ਰਾਜ ਵਿਚ ਚੰਗੀਆਂ ਦੁਧਾਰੂ ਗਊਆਂ ਨੂੰ ਪਾਲਣ ਦੀ ਪਿਰਤ ਪਾਈ। ਅਸੀਂ ਗੁਰੂ ਗੋਬਿੰਦ ਸਿੰਘ ਦੇ ਦੀਵਾਨੇ ਉਨ੍ਹਾਂ ਦੇ ਨੀਲੇ ਘੋੜੇ ਦਾ ਜ਼ਿਕਰ ਕਰਕੇ ਮਾਣ ਪ੍ਰਾਪਤ ਕਰ ਲੈਂਦੇ ਹਾਂ, ਨਾਮਧਾਰੀਆਂ ਨੇ ਵਧੀਆਂ ਤੋਂ ਵਧੀਆ ਨਸਲ ਦੇ ਘੋੜਿਆਂ ਨੂੰ ਪਾਲ ਕੇ, ਉਨ੍ਹਾਂ ਦੀ ਸੇਵਾ ਕਰਕੇ, ਮੁਕਬਾਲੇ ਦੀਆਂ ਦੌੜਾਂ ਵਿਚ ਇਨਾਮ ਪ੍ਰਾਪਤ ਕਰਕੇ ਗੁਲਬਾਗ ਤੇ ਦਿਲਬਾਗ ਦੀ ਯਾਦ ਤਾਜ਼ਾ ਕਰਵਾ ਦਿੱਤੀ।

ਚੰਗਾ ਗੁਰਸਿੱਖ ਹੋਣਾ ਗੁਰਦੁਆਰਿਆਂ ਨੂੰ ਜੱਫਾ ਮਾਰ ਕੇ ਬਹਿਣ ਵਿਚ ਨਹੀਂ, ਚੰਗਾ ਗੁਰਸਿੱਖ ਹੋਣਾ ਗੁਰੂ ਬਾਬਾ ਨਾਨਕ, ਗੁਰੂ ਗੋਬਿੰਦ ਸਿੰਘ ਦੇ ਦੱਸੇ ਰਾਹ 'ਤੇ ਤੁਰਨਾ ਹੈ। ਕਿਰਤ ਕਰਨੀ ਤੇ ਵੰਡ ਛਕਣਾ ਹੈ। ਨਾਮਧਾਰੀ ਸੰਪ੍ਰਦਾਇ ਇੰਜ ਕਰਦਾ ਹੈ। ਇਸ ਲਈ ਮੈਂ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਲੱਖ-ਲੱਖ ਨਮਸਕਾਰ ਕਰਦਾ ਹਾਂ।

---

** ਇਹ ਸਾਰੇ ਮਾਲੇਰਕੋਟਲਾ ਵਿਚ ਤੋਪਾਂ ਨਾਲ ਉਡਾਏ ਗਏ ਸਨ।*

—ਸੰਪਾਦਕ

# ਲਾਸਾਨੀ ਸ਼ਖ਼ਸੀਅਤ

-ਗੁਰਬਖਸ਼ ਸਿੰਘ-ਪ੍ਰੀਤਲੜੀ

ਮਹਾਰਾਜ ਪ੍ਰਤਾਪ ਸਿੰਘ ਜੀ ਏਸ ਵੱਡੀ ਸਿਫ਼ਤ ਵਿਚ ਲਗਪਗ ਲਾਸਾਨੀ ਗਿਣੇ ਜਾਣਗੇ ਕਿ ਉਨ੍ਹਾਂ ਨੇ ਆਪਣੀ ਧਾਰਮਿਕ ਸੰਸਥਾ ਨੂੰ ਹਮੇਸ਼ਾਂ ਸਾਮਰਾਜ ਦਾ ਵਿਰੋਧੀ ਰੱਖਿਆ। ਨਾਮਧਾਰੀ ਕੱਟੜ-ਧਰਮੀ ਹੁੰਦਿਆਂ ਵੀ ਸਰਕਾਰ ਤੋਂ ਬਾਗ਼ੀ ਰਹੇ ਹਨ। ਇਨ੍ਹਾਂ ਨੇ ਬੜੀਆਂ ਕੁਰਬਾਨੀਆਂ ਦਿੱਤੀਆਂ। ਹਰ ਕੌਮੀ ਅੰਦੋਲਨ ਵਿਚ ਹਿੱਸਾ ਪਾਇਆ। ਦੇਸ਼ ਤੇ ਸੁਤੰਤਰਤਾ ਦੇ ਇਸ਼ਕ ਦੀ ਨੀਂਹ ਤਾਂ ਮਹਾਰਾਜ ਰਾਮ ਸਿੰਘ ਜੀ ਨੇ ਹੀ ਧਰੀ ਸੀ ਪਰ ਉਸ ਬੁਨਿਆਦ ਉੱਤੇ ਸ਼ਾਨਦਾਰ ਉਸਾਰੀ ਕਰਨ ਦਾ ਸਿਹਰਾ ਮਹਾਰਾਜ ਪ੍ਰਤਾਪ ਸਿੰਘ ਦੇ ਸਿਰ ਹੈ। ਸਰਕਾਰ ਕੂਕਿਆਂ ਨਾਲ ਬਾਗ਼ੀਆਂ ਦਾ ਸਲੂਕ ਹੀ ਕਰਦੀ ਰਹੀ ਪਰ ਮਹਾਰਾਜ ਪ੍ਰਤਾਪ ਸਿੰਘ ਨੇ ਆਪਣੀ ਅਸਰ-ਭਰਪੂਰ ਸ਼ਖ਼ਸੀਅਤ ਦੀ ਤੁਫ਼ੈਲ ਆਪਣੇ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਰੱਖਿਆ ਤੇ ਫਿਰਕੇਦਾਰੀ ਦੀ ਛੂਹ ਤੱਕ ਨਹੀਂ ਲੱਗਣ ਦਿੱਤੀ। ਨਾਮਧਾਰੀ ਪੰਥ ਕਿਰਤੀਆਂ ਦਾ ਪੰਥ ਹੈ। ਆਪਣੇ ਪਿੰਡਾਂ 'ਚ ਲੜਾਈ, ਘਾਮੇ, ਚੋਰੀ, ਚਕਾਰੀ ਵਿਚ ਇਨ੍ਹਾਂ ਦਾ ਨਾਂ ਅਨੋਖੀ ਘਟਨਾ ਸਮਝੀ ਜਾਂਦੀ ਹੈ। ਧਰਮੀ ਲੋਕਾਂ ਨੂੰ ਕਿਰਤੀ ਤੇ ਦੇਸ਼-ਬੰਧੂ ਬਣਾਈ ਰੱਖਣਾ ਮਹਾਰਾਜ ਪ੍ਰਤਾਪ ਸਿੰਘ ਦੀ ਅਗਵਾਈ ਹੇਠਾਂ ਨਾਮਧਾਰੀ ਪੰਥ ਦੀ ਕੌਮੀ ਦੇਣ ਹੈ। ਹੋਰਨਾਂ ਧਰਮਾਂ ਨੇ ਹਜ਼ਾਰਾਂ ਲੱਖਾਂ ਸਾਧੂਆਂ, ਸੰਤਾਂ, ਫਕੀਰਾਂ ਤੇ ਨਿਹ-ਕਲੰਕਾਂ ਦਾ ਅਸਹਿ ਬੋਝ ਕੌਮ ਉੱਤੇ ਪਾਇਆ ਹੋਇਆ ਹੈ।

ਮਹਾਰਾਜ ਪ੍ਰਤਾਪ ਸਿੰਘ ਹਰ ਅਗਾਂਹ-ਵਧੂ ਤਹਿਰੀਕ ਨੂੰ ਆਪਣਾ ਰਸੂਖ ਦੇਣ ਦਾ ਮੌਕਾ ਨਹੀਂ ਸਨ ਗੁਆਂਦੇ। ੧੯੩੩ ਵਿਚ 'ਪ੍ਰੀਤ-ਲੜੀ' ਪ੍ਰਕਾਸ਼ਿਤ ਹੋਈ। ੧੯੩੫ ਵਿਚ ਮਜ਼ਬੀ ਝੱਖੜ ਇਹਦੇ ਉੱਤੇ ਝੁਲ ਪਿਆ। ਉਦੋਂ ਬੜੀ ਖੇਚਲ ਕਰ ਕੇ ਮਹਾਰਾਜ ਪ੍ਰਤਾਪ ਸਿੰਘ ਜੀ ਅਕਾਲੀ ਫੂਲਾ ਸਿੰਘ ਦੀ ਸਮਾਧ ਉੱਤੇ ਮੈਨੂੰ ਮਿਲਣ ਆਏ, ਤੇ ਉਸ ਦੇ ਬਾਅਦ ਉਹ ਕਈ ਵਾਰੀ ਪ੍ਰੀਤ ਨਗਰ ਆਏ। ਮੈਂ ਉਨ੍ਹਾਂ ਦੀ ਨਿਮ੍ਰਤਾ ਤੇ ਖੁਸ਼ ਮਜ਼ਾਜੀ ਦਾ ਦਿਲੋਂ ਕਦਰਦਾਨ ਹਾਂ। ਇਹ ਉਨ੍ਹਾਂ ਦੀ ਹੀ ਖੁੱਲ-ਦਿਲੀ ਸੀ ਕਿ ਇਕ ਚੰਗੇ ਨਾਮਣੇ ਵਾਲੀ ਸੰਸਥਾ ਦੇ ਮਹਾਰਾਜ ਸਤਿਗੁਰੂ ਹੁੰਦਿਆਂ ਉਹ ਉਦੋਂ ਮੇਰੇ ਵਰਗੇ ਧਾਰਮਿਕ ਖੇਤਰ ਵਿਚ ਅਛੂਤ ਆਦਮੀ ਨਾਲ ਪਰੇਮ ਦਾ ਰਿਸ਼ਤਾ ਰੱਖਦੇ ਸਨ, ਜਦੋਂ ਮੇਰੇ ਨਾਲ ਛੁਹਿਆਂ ਅਨੇਕਾਂ ਧਾਰਮੀਆਂ ਦਾ ਖਿਆਲ ਸੀ—ਨਾਸਤਿਕਤਾ ਕਿਸੇ ਨਾ ਕਿਸੇ ਕੰਨੀ ਨਾਲ ਮੱਲੋ-ਮੱਲੀ ਚੰਬੜ ਜਾਂਦੀ ਹੈ।

ਉਨ੍ਹਾਂ ਨੂੰ ਪੰਜਾਬੀ ਬੋਲੀ ਤੇ ਸੱਭਿਆਚਰ ਨਾਲ ਬੜਾ ਪਰੇਮ ਸੀ। ਕੇਂਦਰੀ ਪੰਜਾਬੀ ਲੇਖਕ ਸਭਾ ਨੂੰ ਉਨ੍ਹਾਂ ਹਰ ਮੌਕੇ ਬੜੀ ਸਹਾਇਤਾ ਦਿੱਤੀ ਹੈ।



Sri Satguru Jagjit Singh Ji eLibrary NamdhariElibrary@gmail.com

https://archive.org/details/namdhari

# ਦੇਸ਼ ਭਗਤਾਂ ਦੇ ਕਦਰਦਾਨ

—ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ

ਮੇਰੇ ਵਾਸਤੇ ਬੜੀ ਖੁਸ਼ੀ ਦੀ ਗੱਲ ਹੈ ਕਿ ਮੈਂ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਕੁਝ ਸਤਰਾਂ ਲਿਖ ਰਿਹਾ ਹਾਂ। ਇਸ ਨਾਲ ਮੈਨੂੰ ਮੌਕਾ ਮਿਲਿਆ ਹੈ ਕਿ ਮੈਂ ਮਹਾਰਾਜ ਜੀ ਦੀ ਯਾਦ ਤਾਜ਼ਾ ਕਰ ਸਕਾਂ। ਲਿਖਣ ਵੇਲੇ ਐਉਂ ਜਾਪਦਾ ਹੈ ਕਿ ਉਨ੍ਹਾਂ ਦੀ ਤਸਵੀਰ ਮੇਰੇ ਸਾਹਮਣੇ ਹੈ, ਮਹਾਰਾਜ ਪ੍ਰਤਾਪ ਸਿੰਘ ਜੀ ਮੰਡੀ ਤੋਂ ਵਾਪਸ ਸ੍ਰੀ ਭੈਣੀ ਸਾਹਿਬ ਆਏ। ਉਨ੍ਹਾਂ ਦੇ ਯਾਦ ਕਰਨ ਉੱਤੇ ਮੈਂ ਸਾਰੇ ਕੰਮ ਛੱਡ ਕੇ ਭੈਣੀ ਸਾਹਿਬ ਪੁੱਜਾ। ਗਰਮੀਆਂ ਦੇ ਦਿਨ ਸਨ। ਉਹ ਮੇਰੇ ਨਾਲ ਸਿਆਸੀ ਤੇ ਸਮਾਜੀ ਮਸਲਿਆਂ ਬਾਰੇ ਡੂੰਘੀਆਂ ਵਿਚਾਰਾਂ ਕਰਦੇ ਰਹੇ। ਉਹ ਕਾਂਗਰਸ ਸਰਕਾਰ ਦੀਆਂ ਨੀਤੀਆਂ ਤੋਂ ਨਿਰਾਸ਼ ਹੋ ਗਏ ਸਨ ਅਤੇ ਜਮਹੂਰੀਅਤ ਤੇ ਤਰੱਕੀ ਦੇ ਸੰਗਰਾਮ ਵਿਚ ਹੋਰ ਹਿੱਸਾ ਪਾਉਣਾ ਚਾਹੁੰਦੇ ਸਨ। ਉਨ੍ਹਾਂ ਦਾ ਇਰਾਦਾ ਬੜਾ ਪ੍ਰਖਤਾ ਤੇ ਨਿਗਾਹ ਬੜੀ ਦੂਰ ਤੱਕ ਜਾਂਦੀ ਸੀ। ਉਹ ਹਿੰਦੂ ਸਿੱਖ ਏਕੇ ਵਿਚ ਪੰਜਾਬੀ ਲੋਕਾਂ ਦਾ ਕਲਿਆਣ ਵੇਖਦੇ ਸਨ ਤੇ ਇਸ ਏਕੇ ਨੂੰ ਹਾਸਲ ਕਰਨ ਵਾਸਤੇ ਸਭ ਕੁਝ ਕਰਨ ਲਈ ਮਨ ਬਣਾ ਚੁੱਕੇ ਸਨ। ਥੋੜ੍ਹੇ ਦਿਨਾਂ ਪਿੱਛੋਂ ਜਦੋਂ ਮੈਂ ਪੰਜਾਬ ਤੋਂ ਬਾਹਰ ਗਿਆ ਹੋਇਆ ਸੀ ਤਾਂ ਉਨ੍ਹਾਂ ਦੇ ਸਾਥੋਂ ਸਦੀਵੀ ਵਿਛੋੜਾ ਦੀ ਦੁਖਦਾਈ ਖ਼ਬਰ ਮਿਲੀ। ਮੈਨੂੰ ਨਾਮਧਾਰੀ ਪੰਥ ਨਾਲ ਮੁੱਢ ਤੋਂ ਹੀ ਸਨੇਹ ਹੈ। ਅੰਗਰੇਜ਼ੀ ਰਾਜ ਦੇ ਵਿਰੁੱਧ ਪੰਜਾਬੀਆਂ ਦੇ ਸੰਗਰਾਮ ਵਿਚ ਨਾਮਧਾਰੀ ਲਹਿਰ ਦੀ ਪਹਿਲੀ ਥਾਂ ਆਉਂਦੀ ਹੈ। ਅੰਗਰੇਜ਼ੀ ਰਾਜ ਦੇ ਵਿਰੁੱਧ ਜਦੋ-ਜਹਿਦ ਵਿਚ ਮਹਾਰਾਜ ਰਾਮ ਸਿੰਘ ਜੀ ਨੇ ਕਿਤਨੀਆਂ ਘਾਲਾਂ ਘਾਲੀਆਂ। ਨਾਮਧਾਰੀ ਸਿੱਖ ਜਾਬਰ ਵਿਦੇਸ਼ੀ ਹਾਕਮਾਂ ਹੱਥੋਂ ਤੋਪਾਂ ਨਾਲ ਉਡਾਏ ਗਏ। ਮਹਾਤਮਾ ਗਾਂਧੀ ਜੀ ਤੋਂ ਬਹੁਤ ਪਹਿਲੋਂ ਮਹਾਰਾਜ ਰਾਮ ਸਿੰਘ ਜੀ ਨੇ ਪੂਰਨ ਨਾ-ਮਿਲਵਰਤਣ ਅਤੇ ਸਵਦੇਸ਼ੀ ਦੀਆਂ ਲਹਿਰਾਂ ਚਲਾਈਆਂ ਅਤੇ ਜਿਹੜੀਆਂ ਹਮੇਸ਼ਾਂ ਹੀ ਮੈਨੂੰ ਆਜ਼ਾਦੀ ਦੀ ਲੜਾਈ ਵਿਚ ਕੁੱਦਣ ਵਾਸਤੇ ਬੜਾ ਉਤਸ਼ਾਹਿਤ ਕਰਦੀਆਂ ਸਨ ਅਤੇ ਇਸੇ ਕਰਕੇ ਮੈਨੂੰ ਨਾਮਧਾਰੀਆਂ ਵਿਚ ਬੜੀ ਦਿਲਚਸਪੀ ਸੀ।

ਮੇਰੇ ਨਾਨਕੇ, ਪਿੰਡ ਮੁਠੱਡਾ ਖੁਰਦ ਤੋਂ ਇਕ ਮੀਲ, ਮੁਠੱਡਾ ਕਲਾਂ ਨਾਮਧਾਰੀਆਂ ਦਾ ਤਕੜਾ ਕੇਂਦਰ ਸੀ। ਮੈਂ ਕਈ ਵੇਰਾਂ ਉਨ੍ਹਾਂ ਦੇ ਦੀਵਾਨ ਸੁਣਨ ਵਾਸਤੇ ਜਾਇਆ ਕਰਦਾ ਸੀ। ਇਕ ਦਿਨ ਦੀ ਗੱਲ ਹੈ ਕਿ ਦੀਵਾਨ ਲੱਗਾ ਹੋਇਆ ਸੀ, ਬਹੁਤ ਸਾਰੇ ਨੌਜਵਾਨ ਲੜਕੇ-ਲੜਕੀਆਂ ਬੈਠੇ ਹੋਏ ਸਨ। ਮਹਾਰਾਜ ਪ੍ਰਤਾਪ ਸਿੰਘ ਜੀ ਲੜਕੇ-ਲੜਕੀਆਂ ਦੇ ਜੋੜਿਆਂ ਨੂੰ ਬੁਲਾ ਕੇ ਕੇਵਲ ਸਵਾ ਰੁਪਿਆ ਮੱਥਾ ਟਿਕਾ ਕੇ ਵਿਆਹ ਰਚੀ ਜਾ ਰਹੇ ਸਨ। ਨਾ ਅੱਡ-ਅੱਡ ਜੰਞਾਂ ਸਨ ਤੇ ਨਾ ਹੀ ਦਾਜ ਦਾ ਮਸਲਾ, ਨਾ ਘੁੰਗਟ ਤੇ ਨਾ ਕੋਈ ਹੋਰ ਪੁੱਠਾ-ਸਿੱਧਾ ਰਿਵਾਜ। ਮੈਂ ਵੇਖਿਆ ਕਿ ਨਾਮਧਾਰੀ ਕੇਵਲ ਆਜ਼ਾਦੀ ਦੇ ਸੰਗਰਾਮ ਵਿਚ ਹੀ ਦਿਲਚਸਪੀ ਨਹੀਂ ਰੱਖਦੇ ਬਲਕਿ ਸਮਾਜ ਸੁਧਾਰ ਵਿਚ ਵੀ ਅੱਗੇ ਹਨ।

ਮੈਂ ਆਪ ਦੇਸ਼ ਦੀ ਆਜ਼ਾਦੀ ਲਈ ਜਵਾਨੀ ਦੇ ਬਹੁਤੇ ਦਿਨ ਜੇਲ੍ਹਾਂ ਤੇ ਮਫ਼ਰੂਰੀਆਂ ਵਿਚ ਕੱਟੇ ਹਨ। ਮੈਨੂੰ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਲਾਗੇ ਹੋ ਕੇ ਵੇਖਣ ਦਾ ਮੌਕਾ ੧੯੪੫ ਈ: ਵਿਚ ਮਿਲਿਆ ਜਦੋਂ ਪੰਜਾਬ ਵਿਚ ਚੋਣਾਂ ਹੋਣ ਵਾਲੀਆਂ ਸਨ। ਮੈਂ ਤੇ ਜੋਸ਼ ਜੀ ਉਨ੍ਹਾਂ ਨੂੰ ਮਿਲਣ ਵਾਸਤੇ ਸ੍ਰੀ ਭੈਣੀ ਸਾਹਿਬ ਗਏ। ਬੜੀ ਖੁੱਲ੍ਹੀ ਤਰ੍ਹਾਂ ਸਿਆਸੀ ਹਾਲਾਤ 'ਤੇ ਵਿਚਾਰ ਕੀਤੀ। ਉਨ੍ਹਾਂ ਬੜੀ ਸਾਫ਼-ਗੋਈ ਤੋਂ ਕੰਮ ਲਿਆ ਤੇ ਆਖਿਆ ਕਿ ਉਨ੍ਹਾਂ ਨੂੰ ਦੇਸ਼ ਦੀ ਆਜ਼ਾਦੀ ਵਾਸਤੇ ਲੜ ਰਹੀ ਕਿਸੇ ਇਕ ਪਾਰਟੀ ਨਾਲ ਲਗਾਓ ਨਹੀਂ, ਉਹ ਤਾਂ ਸਾਰੇ ਦੇਸ਼ ਭਗਤਾਂ ਦੇ ਹਿਤੈਸ਼ੀ ਹਨ। ਉਨ੍ਹਾਂ ਦੀ ਖ਼ਾਹਿਸ਼ ਹੈ ਕਿ ਚੰਗਾ ਹੋਵੇ ਜੇਕਰ ਸਾਰੀਆਂ ਦੇਸ਼ ਭਗਤ ਪਾਰਟੀਆਂ ਇਕੱਠੀਆਂ ਹੋ ਕੇ ਚੋਣਾਂ ਲੜਨ, ਪਰ ਜੇਕਰ ਇਹ ਨਾ ਹੋ ਸਕੇ ਤਾਂ ਉਹ ਹਰ ਉਸ ਉਮੀਦਵਾਰ ਦੀ ਇਮਦਾਦ ਕਰਨਗੇ ਜੋ ਸਭ ਤੋਂ ਚੰਗਾ ਹੈ ਤੇ ਜਿਸ ਨੇ ਦੇਸ਼ ਵਾਸਤੇ ਸਭ ਤੋਂ ਵੱਧ ਕੁਰਬਾਨੀਆਂ ਕੀਤੀਆਂ ਹਨ, ਭਾਵੇਂ ਉਹ ਕਿਸੇ ਪਾਰਟੀ ਨਾਲ ਵੀ ਸੰਬੰਧ ਕਿਉਂ ਨਾ ਰੱਖਦਾ ਹੋਵੇ। ਉਨ੍ਹਾਂ ਦੀ ਆਜ਼ਾਦੀ ਹਾਸਲ ਕਰਨ ਵਾਸਤੇ ਏਕਤਾ ਦੀ ਖ਼ਾਹਿਸ਼ 'ਤੇ ਆਜ਼ਾਦੀ ਦੀ ਤੜਪ ਨੇ ਸਾਡੇ ਵਿਚ ਇਕ ਨਾ ਟੁੱਟਣ ਵਾਲੇ ਸੰਬੰਧ ਪੈਦਾ ਕਰ ਦਿੱਤੇ। ਉਸ ਤੋਂ ਉਪਰੰਤ ਉਨ੍ਹਾਂ ਨੂੰ ਕਮਿਊਨਿਸਟਾਂ ਬਾਰੇ ਚੰਗੀ ਤਰ੍ਹਾਂ ਜਾਣਨ ਦਾ ਮੌਕਾ ਮਿਲਿਆ ਅਤੇ ਸਾਨੂੰ ਨਾਮਧਾਰੀਆਂ ਦੇ ਅਮਨ-ਏਕਤਾ, ਜਮਹੂਰੀਅਤ ਤੇ ਆਜ਼ਾਦੀ ਦੇ ਜਜ਼ਬੇ ਨੂੰ ਨੇੜੇ ਹੋ ਕੇ ਵੇਖ ਸਕਣ ਦਾ। ਉਨ੍ਹਾਂ ਕਦੀ ਅੰਗਰੇਜ਼ੀ ਸਾਮਰਾਜ ਤੋਂ ਰਿਆਇਤਾਂ ਲੈਣ ਵਾਸਤੇ ਨਹੀਂ ਸੀ ਤੱਕਿਆ ਸਗੋਂ ਖੁੱਲ੍ਹੇ ਤੌਰ 'ਤੇ ਕੌਮੀ ਲਹਿਰ ਦੀ ਹਮਾਇਤ ਕਰਦੇ ਸਨ ਅਤੇ ਇਸ ਕਰਕੇ ਸੀ. ਆਈ. ਡੀ. ਦੀ ਨਿਗ੍ਹਾ ਭੈਣੀ ਸਾਹਿਬ 'ਤੇ ਬਣੀ ਰਹਿੰਦੀ ਸੀ।

ਉਨ੍ਹਾਂ ਨੂੰ ਇਕੱਲਾ ਕਾਂਗਰਸ ਨਾਲ ਹੀ ਪ੍ਰੇਮ ਨਹੀਂ ਸੀ ਸਗੋਂ ਹਰ ਦੇਸ਼ ਭਗਤ ਦੀ ਕਦਰ ਕਰਦੇ ਸਨ। ਉਹ ਆਪ ਪੂਰਨ ਸ਼ਾਂਤਮਈ ਦੇ ਹਾਮੀ ਸਨ, ਪਰ ਉਹ ਦੂਸਰੇ ਇਨਕਲਾਬੀਆਂ ਦੀ ਕਦਰ ਕਰਨੋਂ ਨਹੀਂ ਰਹਿੰਦੇ ਸਨ। ਮਹਾਰਾਜ ਪ੍ਰਤਾਪ ਸਿੰਘ ਜੀ ਮਨੁੱਖਤਾ ਦੀ ਕਦਰ ਵਿਚ ਅਡੋਲ ਸਨ। 'ਮਾਨਸ ਕੀ ਜਾਤ ਸਬੈ ਏਕੋ ਪਹਿਚਾਨਬੋ'। ਉਨ੍ਹਾਂ ਵਾਸਤੇ ਕੇਵਲ ਧਰਮ ਗ੍ਰੰਥ ਦੀ ਇਕ ਤੁਕ ਹੀ ਨਹੀਂ ਸਗੋਂ ਜ਼ਿੰਦਗੀ ਦਾ ਉਦੇਸ਼ ਸੀ। ਅਗਸਤ, ੧੯੪੭ ਨੂੰ ਆਜ਼ਾਦੀ ਦੇ ਨਾਲ ਸਾਡੀ ਦੇਸ਼ ਭਗਤੀ ਬੜੇ ਇਮਤਿਹਾਨ ਵਿਚ ਪੈ ਗਈ। ਪੰਜਾਬ ਦੀ ਧਰਤੀ ਉੱਤੇ ਜਨਸੰਘੀਆਂ, ਅਕਾਲੀਆਂ, ਮੁਸਲਿਮ ਲੀਗੀਆਂ ਤੇ ਕਾਂਗਰਸੀਆਂ ਵੱਲੋਂ ਇਨਸਾਨੀ ਕਦਰਾਂ ਨੂੰ ਮਿੱਟੀ ਵਿਚ ਰੋਲਣਾ ਸ਼ੁਰੂ ਹੋਇਆ। ਪੰਜਾਂ



Sri Satguru Jagjit Singh Ji eLibrary NamdhariElibrary@gmail.com



ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਇਕ ਗੋਸ਼ਟੀ ਵਿਚ ਵਿਚਾਰ ਵਟਾਂਦਰਾ ਕਰਦੇ ਹੋਏ।

ਦਰਿਆਵਾਂ ਦੀ ਸੋਹਣੀ ਧਰਤੀ ਤੇ ਬੇਗੁਨਾਹਾਂ ਦੇ ਖ਼ੂਨ ਦੀਆਂ ਨਦੀਆਂ ਵਹਿਣ ਲੱਗ ਪਈਆਂ। ਆਮ ਲੋਕੀਂ ਇਸ ਭੈੜੇ ਵਹਿਣ ਵਿਚ ਵਹਿ ਗਏ, ਪਰ ਮਹਾਰਾਜ ਪ੍ਰਤਾਪ ਸਿੰਘ ਤੇ ਨਾਮਧਾਰੀ ਇਸ ਘੱਲੂਘਾਰੇ ਸਮੇਂ ਬੜੀ ਅਡੋਲਤਾ ਨਾਲ ਏਕੇ ਦਾ ਝੰਡਾ ਝੁਲਾਉਂਦੇ ਰਹੇ। ਉਸ ਵੇਲੇ ਬੜੇ-ਬੜੇ ਡੋਲ ਗਏ ਸਨ। ਮੇਰੇ ਵਾਸਤੇ ਤੀਸਰੀ ਪ੍ਰਭਾਵਿਤ ਕਰਨ ਵਾਲੀ ਗੱਲ ਏਕੇ ਦਾ ਉਦੇਸ਼ ਸੀ।

ਉਹ ਇਕ ਧਾਰਮਿਕ ਆਗੂ ਹੀ ਨਹੀਂ ਸਨ, ਉਨ੍ਹਾਂ ਨੂੰ ਕੇਵਲ ਮੁਲਕ ਦੀਆਂ ਸਿਆਸੀ ਤੇ ਸਮਾਜਿਕ ਤਰੱਕੀ ਦੀ ਖ਼ਾਹਿਸ਼ ਹੀ ਨਹੀਂ ਸੀ, ਉਨ੍ਹਾਂ ਨੂੰ ਸੰਗੀਤ ਦਾ ਵੀ ਬੜਾ ਸ਼ੌਕ ਸੀ। ਪੱਕੇ ਰਾਗਾਂ ਦੀ ਜਾਣਕਾਰੀ ਤੇ ਪਰਖ ਵਿਚ ਸ਼ਾਇਦ ਹੀ ਕੋਈ ਆਪ ਨੂੰ ਪਿੱਛੇ ਛੱਡ ਸਕਦਾ ਹੋਵੇ ਅਤੇ ਇਸ ਜਾਣਕਾਰੀ ਨੂੰ ਵੰਡਣ ਲਈ ਉਨ੍ਹਾਂ ਭੈਣੀ ਸਾਹਿਬ ਸੰਗੀਤ ਵਿਦਿਆਲਾ ਵੀ ਖੋਲ੍ਹਿਆ ਹੋਇਆ ਸੀ। ਪਸ਼ੂ ਪਾਲਣ ਵਿਚ ਸਾਡੇ ਸਰਕਾਰੀ ਮਹਿਕਮੇ ਉਨ੍ਹਾਂ ਤੋਂ ਬੜਾ ਕੁਝ ਸਿੱਖ ਸਕਦੇ ਸਨ। ਗਊਆਂ ਅਤੇ ਘੋੜਿਆਂ ਦੀਆਂ ਨਸਲਾਂ ਜੋ ਅੱਜ ਵੀ ਜੀਵਨ ਨਗਰ ਹਨ, ਉਨ੍ਹਾਂ ਦੀ ਇਸ ਪਾਸੇ ਦਿਲਚਸਪੀ ਦੀ ਯਾਦ ਤਾਜ਼ਾ ਕਰਾਉਂਦੀਆਂ ਹਨ। ਬਾਗ਼ਾਂ ਦਾ ਸ਼ੌਕ ਇਤਨਾ ਸੀ ਕਿ ਪ੍ਰਦੇਸ਼ਾਂ ਵਿਚੋਂ ਬੂਟੇ ਲਿਆ-ਲਿਆ ਕੇ ਭੈਣੀ ਸਾਹਿਬ ਤੇ ਜੀਵਨ ਨਗਰ ਲਗਾਏ ਹੋਏ ਹਨ।

ਇਹੋ ਹੀ ਨਹੀਂ ਉਹ ਕੌਮਾਂਤਰੀ ਲਹਿਰ ਵਿਚ ਵੀ ਬੜੀ ਦਿਲਚਸਪੀ ਰੱਖਦੇ ਸਨ। ਸਾਮਰਾਜੀ ਦੇਸ਼ਾਂ ਤੋਂ ਉਨ੍ਹਾਂ ਨੂੰ ਘਿਰਨਾ ਸੀ ਅਤੇ ਸੋਵੀਅਤ ਯੂਨੀਅਨ ਨਾਲ ਹਮਦਰਦੀ। ਸੋਵੀਅਤ ਯੂਨੀਅਨ ਦੀਆਂ ਅਮਨ ਕੋਸ਼ਿਸ਼ਾਂ ਦੀ ਉਹ ਬਹੁਤ ਸਲਾਹੁਤਾ ਕਰਦੇ ਸਨ ਅਤੇ ਉਨ੍ਹਾਂ ਕੋਸ਼ਿਸ਼ਾਂ ਵਿਚ ਸਹਾਈ ਹੋਣ ਵਾਸਤੇ ਉਨ੍ਹਾਂ ਅਮਨ ਲਹਿਰ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ ਸੀ ਅਤੇ ਜਲੰਧਰ ਵਿਚ ਹੋਈ ਇਕ ਅਮਨ ਕਾਨਫਰੰਸ ਦੀ ਪ੍ਰਧਾਨਗੀ ਵੀ ਕੀਤੀ ਸੀ। ਉਨ੍ਹਾਂ ਦੀ ਖ਼ਾਹਿਸ਼ ਸੀ ਕਿ ਉਹ ਸੋਵੀਅਤ ਯੂਨੀਅਨ ਜਾ ਕੇ ਉਥੋਂ ਦੇ ਅਮਨ ਪਸੰਦ ਲੋਕਾਂ ਨੂੰ ਆਪ ਵੇਖ ਕੇ ਆਉਣ ਅਤੇ ਅਮਨ ਦੇ ਸੁਨੇਹੇ ਵਟਾ ਕੇ ਹਿੰਦ-ਰੂਸ ਮਿੱਤਰਤਾ ਨੂੰ ਪੱਕਾ ਕਰਨ। ਪਰ ਸਰਕਾਰ ਵੱਲੋਂ ਕੁਝ ਪਾਏ ਝਮੇਲਿਆਂ ਕਰਕੇ ਉਹ ਆਪਣੀ ਇਹ ਇੱਛਿਆ ਨਾਲ ਲੈ ਕੇ ਹੀ ਚਲੇ ਗਏ।

ਹਿੰਦੂ ਸਿੱਖ ਏਕਤਾ ਦਾ ਜਜ਼ਬਾ ਉਨ੍ਹਾਂ ਅੰਦਰੋਂ ਫੁੱਟ-ਫੁੱਟ ਨਿਕਲਦਾ ਸੀ ਅਤੇ ਉਹ ਫਿਰਕੂ ਖਿੱਚੋਤਾਣ ਤੋਂ ਬੜੇ ਦੁਖੀ ਸਨ। ਇਹ ਸਾਰੇ ਵਿਚਾਰ ਮੇਰੀ ਉਨ੍ਹਾਂ ਦੀ ਸਾਂਝ ਵਿਚ ਹੋਰ ਅਟੁੱਟ ਪਕਿਆਈ ਲਿਆ ਰਹੇ ਸਨ। ਇਹੋ ਕਾਰਨ ਹੈ ਕਿ ਅੱਜ ਨਾਮਧਾਰੀ ਪੰਥ ਤੋਂ ਬਾਹਰ ਵੀ ਲੋਕੀਂ ਉਨ੍ਹਾਂ ਦੀ ਘਾਟ ਅਨੁਭਵ ਕਰਦੇ ਹਨ।



Sri Satguru Jagjit Singh Ji eLibrary NamdhariElibrary@gmail.com

# ਉਹ ਨਿੱਤ ਨਿਰੰਤਰ ਜਿਉਂਦੇ ਹਨ

—ਰਣਬੀਰ ਸੰਪਾਦਕ ਮਿਲਾਪ

ਪਹਿਲਾਂ-ਪਹਿਲਾਂ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਲਾਹੌਰ ਵਿਚ ਕੀਤੇ। ਇਕ ਬਹੁਤ ਵੱਡਾ ਨਾਮਧਾਰੀ ਸਮਾਗਮ ਸੀ ਓਥੇ। ਉਸੇ ਵਿਚ ਉਹ ਆਏ ਸਨ। ਮੈਂ ਸਮਾਗਮ ਨੂੰ ਨਹੀਂ ਉਨ੍ਹਾਂ ਨੂੰ ਦੇਖ ਰਿਹਾ ਸਾਂ। ਉਨ੍ਹਾਂ ਦਾ ਉਹ ਦੇਵਤਿਆਂ ਵਰਗਾ ਰੂਪ, ਸ਼ੁੱਧ ਖੱਦਰ ਦੇ ਬਸਤਰ, ਬੁੱਢਾ ਸਰੀਰ ਪਰ ਸਦ-ਜੋਬਨੀ ਜੀਵਨ ਸ਼ਕਤੀ ਨੂੰ ਵੇਖ ਕੇ ਮੈਂ ਹੈਰਾਨ ਜਿਹਾ ਰਹਿ ਗਿਆ। ਨਾਮਧਾਰੀਆਂ ਦੇ ਸੰਬੰਧ ਵਿਚ ਇਸ ਤੋਂ ਪਹਿਲਾਂ ਮੈਂ ਸੁਣਿਆ ਤਾਂ ਬਹੁਤ ਵਾਰੀ ਸੀ ਪਰ ਤਾਂ ਵੀ ਨਾਮਧਾਰੀਆਂ ਨੂੰ ਦੇਖਿਆ ਪਹਿਲੀ ਵਾਰ। ਉਨ੍ਹਾਂ 'ਚੋਂ ਵੀ ਉਨ੍ਹਾਂ ਦੇ ਪੂਜਯ ਗੁਰੂ ਨੂੰ ਵੇਖ ਕੇ ਮੈਂ ਸੋਚਦਾ ਰਿਹਾ ਕਿਸ ਤਰ੍ਹਾਂ ਦੇ ਹਨ ਇਹ ਮਹਾਂਪੁਰਸ਼? ਕਿਉਂ ਇਨ੍ਹਾਂ ਵਿਚ ਇਹ ਵਚਿਤ੍ਰ ਆਕਰਸ਼ਣ ਹੈ? ਕਿਉਂ ਇਨ੍ਹਾਂ ਨੂੰ ਦੇਖਣ ਤੋਂ ਬਾਅਦ ਵੀ ਜੀਅ ਚਾਹੁੰਦਾ ਹੈ ਕਿ ਵੇਖਦੇ ਹੀ ਰਹੀਏ? ਇਨ੍ਹਾਂ ਦੀ ਗੱਲ ਸੁਣ ਕੇ ਇੱਛਾ ਹੁੰਦੀ ਹੈ ਕਿ ਗੱਲ ਬਾਤ ਦਾ ਅੰਤ ਨਾ ਹੋਵੇ। ਐਨ ਉਸੇ ਵਕਤ ਉਨ੍ਹਾਂ ਨੇ ਆਪਣੀ ਮਨ-ਮੋਹਣੀ ਮੁਸਕਾਨ ਦੇ ਨਾਲ ਕਿਹਾ:- "ਕਦੇ ਭੈਣੀ ਸਾਹਿਬ ਆਓ ਨਾ।"

ਮੈਂ ਜੋਸ਼ ਨਾਲ ਕਿਹਾ : "ਆਪ ਬੁਲਾਓਗੇ ਤਾਂ ਮੈਂ ਅਵੱਸ਼ ਆਵਾਂਗਾ।"

ਇਸ ਤੋਂ ਪਿੱਛੋਂ ਕਈ ਵਾਰ ਮੈਂ ਉਸ ਛੋਟੇ ਜਿਹੇ ਸਵਰਗ ਵਿਚ ਗਿਆ ਜੋ ਲੁਧਿਆਣੇ ਦੇ ਨਜ਼ਦੀਕ ਇਕ ਪਿੰਡ ਸ੍ਰੀ ਭੈਣੀ ਸਾਹਿਬ ਵਿਚ ਵਸਿਆ ਹੋਇਆ ਹੈ। ਇਸ ਸਵਰਗ ਵਿਚ ਅਪੱਛਰਾਂ ਦਾ ਨਾਚ ਨਹੀਂ ਹੁੰਦਾ, ਸਗੋਂ ਸ਼ਰਧਾ ਤੇ ਪਿਆਰ ਦੀਆਂ ਦੇਵੀਆਂ ਨ੍ਰਿਤ ਕਰਦੀਆਂ ਹਨ। ਇਥੇ ਅੰਮ੍ਰਿਤ ਅਤੇ ਸ਼ਹਿਦ ਦੀਆਂ ਨਦੀਆਂ ਨਹੀਂ ਵਹਿੰਦੀਆਂ ਸਗੋਂ ਦੇਸ਼ ਭਗਤੀ ਤੇ ਈਸ਼ਵਰ ਭਗਤੀ ਦੇ ਸਾਗਰ ਉਮੜਦੇ ਹਨ। ਇਥੇ ਕਲਪ ਬ੍ਰਿਛ ਅਤੇ ਕਾਮਧੇਨਾਂ ਨਹੀਂ ਹਨ ਪਰ ਉਹ ਪਿਆਰ ਹੈ, ਸਾਦਗੀ ਹੈ, ਤਪ ਅਤੇ ਤਿਆਗ ਹੈ ਜੋ ਸਭ ਕੁਝ ਦਿੰਦਾ ਹੈ, ਸਭ ਤੋਂ ਵੱਧ ਕੇ ਉਸ ਮਾਨਸਿਕ ਸ਼ਾਂਤੀ ਦੀ ਬਖਸ਼ਿਸ਼ ਕਰਦਾ ਹੈ ਜੋ ਸ਼ਾਇਦ ਸਵਰਗ ਵਿਚ ਵੀ ਨਹੀਂ ਮਿਲਦੀ।

ਮੈਂ ਪਹਿਲਾਂ-ਪਹਿਲਾਂ ਇਸ ਨਗਰੀ ਨੂੰ ਏਸ ਮਾਨਤਾ ਨਾਲ ਡਿੱਠਾ ਕਿ ਇਥੇ ਸੰਨ ਸਤਵੰਜਾ ਤੋਂ ਬਾਅਦ ਸਾਡੇ ਦੇਸ਼ ਦੇ ਸੁਤੰਤਰਤਾ ਸੰਗਰਾਮ ਦੀ ਦੁੰਦਭੀ ਵੱਜੀ ਸੀ। ਇਸ ਦੁੰਦਭੀ ਦੀ ਆਵਾਜ਼ ਭੈਣੀ ਸਾਹਿਬ ਦੇ ਖੇਤਾਂ ਵਿਚ, ਇਸ ਦੇ ਸਰੋਵਰ ਵਿਚ ਅਤੇ ਏਸ ਦੇ ਝੂਮਦੇ ਰੁੱਖਾਂ ਵਿਚੋਂ ਸੁਣੀ ਹੈ। ਪਰ ਇਸ ਦੇ ਨਾਲ ਹੀ ਇਕ ਹੋਰ ਆਵਾਜ਼ ਵੀ ਸੁਣੀ ਹੈ ਜੋ ਆਤਮਿਕ ਸ਼ਾਂਤੀ ਦਾ ਉਪਦੇਸ਼ ਦਿੰਦੀ ਹੈ। ਉਸ ਮਤਵਾਲੇ ਮਨ ਦੀ ਭਾਵਨਾ ਨੂੰ ਜਗਾਉਂਦੀ ਹੈ ਜੋ ਈਸ਼ਵਰ ਦੇ ਪ੍ਰੇਮ ਵਿਚ ਵਿਭੋਰ ਹੋਣ ਤੋਂ ਉਭਰਦੀ ਹੈ। ਇਨ੍ਹਾਂ ਦੋਹਾਂ ਭਾਵਨਾਵਾਂ ਨੂੰ ਸ਼ੁਰੂ ਵਿਚ ਜਨਮ ਦਿੱਤਾ ਸਤਿਗੁਰੂ ਰਾਮ ਸਿੰਘ ਜੀ ਨੇ, ਪਰ ਇਨ੍ਹਾਂ ਭਾਵਨਾਵਾਂ ਨੂੰ ਪ੍ਰਫੁਲਤ ਕੀਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਿਨ੍ਹਾਂ ਨੂੰ ਭੈਣੀ ਸਾਹਿਬ ਵਿਚ ਵੇਖ ਕੇ ਮੈਨੂੰ ਇੰਜ ਲੱਗਾ ਜਿਵੇਂ ਗੰਗੋਤਰੀ ਦੇ ਉਪਰ ਉਹ ਬਰਫ਼ ਢੱਕੇ ਗੋਮੁਖ ਹੋਣ ਜਿਨ੍ਹਾਂ ਦੇ ਚਰਨਾਂ 'ਚੋਂ ਗੰਗਾ ਦੀ ਅਵਿਰਲ ਧਾਰਾ ਵਹਿੰਦੀ ਚਲੀ ਆਉਂਦੀ ਹੈ। ਇਸ ਲਈ ਕਿ ਇਸ ਧਰਤੀ ਨੂੰ ਸ਼ਸ਼-ਸਿਆਮਲਾ ਬਣਾ ਦੇਵੇ। ਇਸ ਨੂੰ ਭਗਤੀ ਭਾਵ ਦਾ ਉਹ ਅੰਮ੍ਰਿਤ ਭਰਿਆ ਸੰਦੇਸ਼ ਸੁਣਾ ਦੇਵੇ ਜਿਸ ਤੋਂ ਵੱਡਾ ਸੰਦੇਸ਼ ਦੁਨੀਆਂ ਵਿਚ ਕੋਈ ਨਹੀਂ।

ਰਾਤ ਅੱਧੀਓਂ ਬਹੁਤੀ ਬੀਤ ਚੁੱਕੀ ਸੀ। ਮੈਂ ਕਾਫੀ ਸਵੇਰੇ ਉੱਠਦਾ ਹਾਂ। ਪਰ ਅਜੇ 'ਕਾਫੀ ਸਵੇਰਾ' ਹੋਇਆ ਨਹੀਂ ਸੀ। ਤਦੇ ਕਿਸੇ ਨੇ ਕਿਹਾ: "ਆਪ ਨੂੰ ਸਤਿਗੁਰੂ ਜੀ ਬੁਲਾਉਂਦੇ ਹਨ।" ਮੈਂ ਅਸਚਰਜਤਾ ਨਾਲ ਅਕਾਸ਼ ਵਲ ਤੱਕਿਆ। ਸਭ ਪਾਸੇ ਤਾਰੇ ਸਨ। ਇਕ ਪਾਸੇ ਚੰਦ ਵੀ। ਹੈਰਾਨੀ ਨਾਲ ਮੈਂ ਕਿਹਾ— "ਇਸ ਵੇਲੇ?" ਉਹ ਸੱਜਣ ਬੋਲੇ "ਹਾਂ!" ਮੈਂ ਸਮਝਿਆ ਗੁਰੂ ਮਹਾਰਾਜ ਅਜੇ ਬਿਰਾਜੇ ਨਹੀਂ। ਸੌਣ ਤੋਂ ਪਹਿਲਾਂ ਕੋਈ ਗੱਲ ਯਾਦ ਆ ਗਈ ਹੋਵੇਗੀ, ਓਹੋ ਦੱਸਣ ਲਈ ਮੈਨੂੰ ਸੱਦਾ ਭੇਜਿਆ ਹੈ! ਸੋਚਿਆ, ਗੱਲ ਸੁਣ ਆਵਾਂ, ਆ ਕੇ ਸੌਂ ਜਾਵਾਂਗਾ।

ਪਰ ਜਿਥੇ ਪਹੁੰਚਾ, ਉਥੇ ਵੇਖਿਆ ਕਿ ਕੇਵਲ ਮਹਾਰਾਜ ਪ੍ਰਤਾਪ ਸਿੰਘ ਜੀ ਹੀ ਨਹੀਂ, ਬਲਕਿ ਸਾਰਾ ਭੈਣੀ ਸਾਹਿਬ ਜਾਗ ਰਿਹਾ ਹੈ। ਸਭੇ ਜਣੇ ਨੀਂਦ ਛੱਡ ਕੇ, ਨਹਾ ਧੋ ਕੇ, ਸਫ਼ੈਦ ਬਸਤਰ ਪਹਿਨੀਂ, ਸਫ਼ੈਦ ਮਾਲਾਵਾਂ ਹੱਥ ਵਿਚ ਲਈ ਬੈਠੇ ਹਨ, ਹਜ਼ਾਰਾਂ ਲੋਕ। ਅਜੇ ਕੁਛ ਲੋਕ ਮਿੱਠੀ ਮਧੁਰ ਆਵਾਜ਼ ਵਿਚ ਗੁਰਬਾਣੀ ਦਾ ਪਾਠ ਕਰ ਰਹੇ ਹਨ। ਅਜਿਹੇ ਕਰੁਣਾਂ ਭਰੇ ਸੁਰ ਵਿਚ ਜਿਵੇਂ ਵਾਹਿਗੁਰੂ ਮੂਰਤੀਮਾਨ ਹੋ ਕੇ ਉਨ੍ਹਾਂ ਦੇ ਸਾਹਮਣੇ ਖੜ੍ਹੇ ਹੋਣ ਅਤੇ ਉਹ ਦਰਦ ਭਰੀ ਭਾਵਨਾ ਨਾਲ ਆਪਣੇ ਮਨ ਦੀ ਪੀੜ ਉਸ ਪਰਮਸ਼ਕਤੀ ਨੂੰ ਸੁਣਾ ਰਹੇ ਹੋਣ ਜਿਸ ਦਾ ਨਾਮ ਹੀ ਸਾਰੇ ਰੋਗਾਂ ਦੀ ਦਵਾਈ ਹੈ। ਕਰੁਣਾ ਅਤੇ ਭਗਤੀ ਦੀ ਵਰਖਾ ਕਰਨ ਵਾਲੇ ਉਨ੍ਹਾਂ ਰਾਗੀਆਂ ਦੇ ਪਾਸ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਬੈਠੇ ਸਨ। ਪਿਆਰ ਨਾਲ ਮੈਨੂੰ ਉਨ੍ਹਾਂ ਆਪਣੇ ਕੋਲ ਬਿਠਾ ਲਿਆ। ਓਦੋਂ ਮੈਨੂੰ ਯਾਦ ਆਇਆ ਕਿ ਨਾਮਧਾਰੀ ਲੋਕ "ਸੁਬਹ ਸਵੇਰੇ" ਨਹੀਂ, ਸਗੋਂ ਬਹੁਤ ਰਾਤ ਰਹਿੰਦੀ ਉਠਦੇ ਹਨ। ਸਕੇਸ਼ ਸ਼ਨਾਨ ਕਰਦੇ ਹਨ ਅਤੇ ਭਜਨ ਵਿਚ ਮਗਨ ਹੋ ਜਾਂਦੇ ਹਨ। ਇਸ ਦ੍ਰਿਸ਼ ਵਿਚ ਜੋ-ਜੋ ਕੁਝ ਡਿੱਠਾ ਉਸ ਨੂੰ ਮੈਂ ਜੀਵਨ ਦੇ ਕਿਸੇ ਵੀ ਸਮੇਂ ਭੁੱਲ ਨਹੀਂ ਸਕਿਆ। ਕਿਸੇ ਵੀ ਵੇਲੇ ਅੱਖਾਂ ਮੀਟਣ ਤੋਂ ਇੰਜ ਲਗਦਾ ਕਿ ਉਹ ਪੁੰਨਯ ਦ੍ਰਿਸ਼ ਫਿਰ ਤੋਂ ਅੱਖਾਂ ਦੇ ਸਾਹਮਣੇ ਹੈ। ਓਹੋ ਹੀ ਸੁੰਦਰ ਵਿਸ਼ਾਲ ਮੰਡਪ, ਉਸ ਵਿਚ ਚੁਤਰਫੀਂ ਦੇਵਤਿਆਂ ਵਾਂਗ ਬੈਠੇ ਹੋਏ ਨਾਮਧਾਰੀ, ਉਨ੍ਹਾਂ ਦੇ ਦਰਮਿਆਨ ਪਿਆਰ ਤੇ ਮਧੁਰਤਾ ਦੀ ਮੂਰਤੀ ਬਣੇ ਸਤਿਗੁਰੂ, ਉਹ ਕਰੁਣਾ ਭਰੀ ਆਵਾਜ਼ ਅਤੇ ਭਗਤੀ ਭਾਵ ਨਾਲ ਬਿਹਬਲ ਉਹ "ਕੂਕੇ" ਜੋ ਰਾਤ ਦੀ ਖਾਮੋਸ਼ੀ ਵਿਚ ਵਾਰ-ਵਾਰ ਪੁਕਾਰ ਉਠਦੇ ਸਨ।

ਤਦ ਮੈਂ ਸਮਝਿਆ ਕਿ ਗੁਰੂ ਮਾਹਰਾਜ ਨੇ ਮੈਨੂੰ ਕਿਸ ਲਈ ਬੁਲਾਇਆ ਸੀ।

ਤਦ ਮੈਂ ਜਾਣਿਆ ਕਿ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਵਿਚ ਜੋ ਮਿੱਠਤ ਹੈ ਅਤੇ ਕਸ਼ਿਸ਼ ਹੈ ਉਸ ਦਾ ਕਾਰਨ ਕੀ ਹੈ — ਇਕ ਅਨੂਪਮ ਭਗਤੀ, ਅਨੂਪਮ ਤਿਆਗ, ਅਨੂਪਮ ਪਿਆਰ — ਭਗਤੀ ਵਾਹਿਗੁਰੂ ਲਈ, ਤਿਆਗ ਆਪਣੇ ਵਾਸਤੇ, ਪਿਆਰ ਸਭ ਦੇ ਲਈ।

ਇਸ ਤੋਂ ਪਿੱਛੋਂ ਕਿੰਨੀ ਹੀ ਵਾਰ ਮੈਂ ਉਨ੍ਹਾਂ ਨੂੰ ਮਿਲਿਆ। ਕਿੰਨੀ ਹੀ ਵੇਰਾਂ ਕਿੰਨੀ-ਕਿੰਨੀ ਦੇਰ ਤੱਕ ਉਨ੍ਹਾਂ ਨਾਲ ਗੱਲਾਂ ਕੀਤੀਆਂ ਅਤੇ ਦੇਖਿਆ ਕਿ ਜਿਥੇ ਉਹ ਇਕ ਸੱਚੇ ਸੰਤ ਅਤੇ ਸਾਧੂ ਹਨ ਉਥੇ ਦੇਸ਼ ਹਿੱਤ ਵਿਚ ਰੰਗੇ ਅਜਿਹੇ ਮਹਾਂਪੁਰਸ਼ ਵੀ ਹਨ ਜਿਨ੍ਹਾਂ ਦਾ ਦਿਲ ਦੇ


Sri Satguru Jagjit Singh Ji eLibrary NamdhariElibrary@gmail.com

ਲਈ ਧੜਕਦਾ ਹੈ, ਮਸਤੱਕ ਦੇਸ਼ ਲਈ ਸੋਚਦਾ ਹੈ, ਆਤਮਾ ਦੇਸ਼ ਦੇ ਲਈ ਪ੍ਰਾਰਥਨਾ ਕਰਦੀ ਹੈ।

ਅੱਜ ਇਨ੍ਹਾਂ ਸਭ ਗੱਲਾਂ ਨੂੰ ਯਾਦ ਕਰਦਾ ਹਾਂ ਤਾਂ ਇੰਜ ਲੱਗਦਾ ਹੈ ਕਿ ਉਹ ਹੁਣ ਵੀ ਮੌਜੂਦ ਹਨ, ਹੁਣ ਵੀ ਮੇਰੇ ਸਾਹਮਣੇ ਹਨ, ਹੁਣ ਵੀ ਮੁਸਕੁਰਾ ਰਹੇ ਹਨ। ਅਜਿਹੇ ਮਹਾਂਪੁਰਸ਼ ਕਦੇ ਮਰਦੇ ਨਹੀਂ। ਉਨ੍ਹਾਂ ਦਾ ਸਰੀਰ ਰਹੇ ਜਾਂ ਨਾ ਰਹੇ, ਉਹ ਨਿੱਤ ਨਿਰੰਤਰ ਜਿਊਂਦੇ ਰਹਿੰਦੇ ਹਨ, ਪਰ ਮਨੁੱਖ ਲਈ ਕਲਿਆਣ ਦੀ ਭਾਵਨਾ ਬਣ ਕੇ। ਇਸ ਭਾਵਨਾ ਨੂੰ ਮੈਂ ਪਰਨਾਮ ਕਰਦਾ ਹਾਂ।

# ਮਹਾਰਾਜ ਜੀ ਦੇ ਪਾਏ ਪੂਰਨਿਆਂ ਉੱਤੇ ਚੱਲੋ

**—ਕਾਮਰੇਡ ਸੋਹਣ ਸਿੰਘ ਜੋਸ਼**

ਮਹਾਰਾਜ ਪ੍ਰਤਾਪ ਸਿੰਘ ਜੀ ਮਹਾਨ ਹਸਤੀ ਸਨ। ਜਿਉਂ-ਜਿਉਂ ਸਮਾਂ ਬੀਤਦਾ ਹੈ ਤਿਉਂ-ਤਿਉਂ ਉਨ੍ਹਾਂ ਦੀ ਮਹਾਨਤਾ ਉੱਘੜਦੀ ਜਾਂਦੀ ਹੈ। ਜਦੋਂ ਵੀ ਮੈਂ ਉਨ੍ਹਾਂ ਦਾ ਖਿਆਲ ਕਰਦਾ ਹਾਂ ਤਦੋਂ ਹੀ ਉਨ੍ਹਾਂ ਦਾ ਖਿੜਿਆ ਵਿਸ਼ਾਲ ਮੱਥਾ, ਪ੍ਰਭਾਵਸ਼ਾਲੀ ਚਿਹਰਾ, ਨਰੋਆ ਸੋਹਣਾ ਸਰੀਰ ਸਾਹਮਣੇ ਆਣ ਮੂਰਤੀਮਾਨ ਹੁੰਦਾ ਹੈ। ਜਦੋਂ ਵੀ ਮੈਂ ਉਨ੍ਹਾਂ ਨੂੰ ਮਿਲਿਆ ਉਦੋਂ ਹੀ ਉਹ ਹਸੂੰ-ਹਸੂੰ ਕਰਦੇ ਮਿਲੇ ਸਨ। ਉਨ੍ਹਾਂ ਦੇ ਦਿਲ ਵਿਚ ਕਿਸੇ ਲਈ ਕੋਈ ਵਿਤਕਰਾ ਨਹੀਂ ਸੀ, ਭਾਵੇਂ ਕੋਈ ਕਮਿਊਨਿਸਟ ਹੋਵੇ ਜਾਂ ਕਾਂਗਰਸੀ ਜਾਂ ਕੋਈ ਹੋਰ। ਸਗੋਂ ਗਰੀਬ ਪੱਖੀ ਹੋਣ ਕਰਕੇ ਸਾਡੇ ਨਾਲ ਉਹ ਬੜੇ ਮਾਣ ਨਾਲ ਮਿਲਦੇ ਸਨ। ਉਹ ਸਾਨੂੰ ਭਾਈ ਲਾਲੋਆਂ ਦੇ ਸੰਗੀ ਸਾਥੀ ਆਖਿਆ ਕਰਦੇ ਸਨ ਅਤੇ ਮਲਿਕ ਭਾਗੋਆਂ ਨਾਲ ਆਢਾ ਲੈਣ ਵਾਲੇ। ਉਹ ਆਪ ਖ਼ੁਦ ਭਾਈ ਲਾਲੋਆਂ ਨੂੰ ਉੱਚਾ ਕਰਨ ਲਈ ਰੁਝੇ ਰਹਿੰਦੇ ਸਨ। ਉਨ੍ਹਾਂ ਦਾ ਜੀਵਨ ਹਰ ਪਹਿਲੂ ਤੋਂ ਲੋਕਾਂ ਲਈ ਸਾਰਥਿਕ ਸੀ।

ਉਹ ਬੜੇ ਅਣਖ ਵਾਲੇ ਵੱਡ-ਪੁਰਖ ਸਨ। ਉਨ੍ਹਾਂ ਨੇ ਸਭ ਉੱਚੀਆਂ ਤੇ ਸੁੱਚੀਆਂ ਰਵਾਇਤਾਂ ਮਹਾਰਾਜ ਰਾਮ ਸਿੰਘ ਜੀ ਤੋਂ ਪ੍ਰਾਪਤ ਕੀਤੀਆਂ ਸਨ ਅਤੇ ਉਨ੍ਹਾਂ ਨੇ ਇਨ੍ਹਾਂ ਉੱਚੀਆਂ ਤੇ ਸੁੱਚੀਆਂ ਰਵਾਇਤਾਂ ਦਾ ਝੰਡਾ ਹਮੇਸ਼ਾ ਆਪਣੇ ਮਜ਼ਬੂਤ ਮੋਢਿਆਂ ਉੱਤੇ ਚੁੱਕੀ ਰੱਖਿਆ। ਕਦੇ ਇਸ ਝੰਡੇ ਦੀ ਸ਼ਾਨ ਨੂੰ ਵੱਟਾ ਨਹੀਂ ਲੱਗਣ ਦਿੱਤਾ। ਅੰਗਰੇਜ਼ੀ ਰਾਜ ਦੇ ਸਮੇਂ ਅੰਗਰੇਜ਼ ਆਪਣਾ ਸਭ ਤੋਂ ਵੱਡਾ ਦੁਸ਼ਮਣ ਕੂਕਿਆਂ ਨੂੰ ਸਮਝਦੇ ਸਨ। ਮਹਾਰਾਜ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸਿੱਖਾਂ ਨਾਲ ਜੋ-ਜੋ ਜ਼ੁਲਮ ਤੇ ਅੱਤਿਆਚਾਰ ਅੰਗਰੇਜ਼ ਹਾਕਮਾਂ ਨੇ ਕੀਤੇ ਉਹ ਸਾਡੇ ਕੌਮੀ ਇਤਿਹਾਸ ਵਿਚ ਮਾਣ ਕਰਨ ਵਾਲੇ ਸੁਨਹਿਰੀ ਕਾਂਡ ਹਨ। ਕੌਣ ਹੈ ਜਿਹੜਾ ਮਲੇਰਕੋਟਲਾ ਦਾ ਖ਼ੂਨੀ ਸਾਕਾ ਵਿਸਾਰ ਸਕਦਾ ਹੈ। ਇਨ੍ਹਾਂ ਇਤਿਹਾਸਕ ਕਾਂਡਾਂ ਉੱਤੇ ਹਰ ਪੰਜਾਬੀ ਦੇਸ਼ ਭਗਤ ਨੂੰ ਮਾਣ ਹੈ ਕਿਉਂਕਿ ਕੌਮੀ ਤਹਿਰੀਕ ਤੋਂ ਪਹਿਲੋਂ ਕੂਕਾ ਤਹਿਰੀਕ ਨੇ ਕੌਮੀ ਆਜ਼ਾਦੀ ਦਾ ਝੰਡਾ ਬੁਲੰਦ ਕੀਤਾ। ਕੂਕਿਆਂ ਨੂੰ ਅੰਗਰੇਜ਼ ਦੀ ਗੁਲਾਮੀ ਦੇ ਖਿਲਾਫ ਪੰਜਾਬ ਵਿਚ ਸਭ ਤੋਂ ਪਹਿਲੋਂ ਝੰਡਾ ਉੱਚਾ ਕਰਨ ਦਾ ਫ਼ਖ਼ਰ ਹਾਸਲ ਹੈ।

ਮਹਾਰਾਜ ਪ੍ਰਤਾਪ ਸਿੰਘ ਜੀ ਦੇ ਵੇਲੇ ਅੰਗਰੇਜ਼ਾਂ ਨੇ ਭੈਣੀ ਸਾਹਿਬ ਵਿਚ ਪੁਲਿਸ ਚੌਂਕੀ ਬਿਠਾਈ ਰੱਖੀ। ਉਨ੍ਹਾਂ ਦੇ ਹਰ ਕੰਮ-ਕਾਜ, ਆਉਣ-ਜਾਣ ਉਤੇ ਕਰੜੀ ਨਿਗਰਾਨੀ ਦੇ ਹੁਕਮ ਦੇਈ ਰੱਖੇ। ਅੰਗਰੇਜ਼ਾਂ ਨੇ ਮਹਾਰਾਜ ਜੀ ਨੂੰ ਹਰ ਤਰ੍ਹਾਂ ਭੈ-ਭੀਤ ਕਰਨ ਦੇ ਯਤਨ ਕੀਤੇ ਪਰ ਮਹਾਰਾਜ ਜੀ ਨੇ ਇਨ੍ਹਾਂ ਸਭ ਤਕਲੀਫਾਂ ਦੇ ਜਬਰਾਂ ਨੂੰ ਟਿੱਚ ਸਮਝਿਆ ਅਤੇ ਅੰਗਰੇਜ਼ੀ ਸਰਕਾਰ ਅੱਗੇ ਝੁਕਣਾ ਬੇ-ਅਣਖੀ ਤੇ ਬੇ-ਗ਼ੈਰਤੀ ਸਮਝਿਆ। ਉਹ ਛਾਤੀ ਤਾਣ ਕੇ ਅੰਗਰੇਜ਼ਾਂ ਤੋਂ ਆਜ਼ਾਦੀ ਹਾਸਲ ਕਰਨ ਲਈ ਕੰਮ ਕਰਦੇ ਰਹੇ ਅਤੇ ਆਖਰੀ ਦਮ ਤੱਕ ਅੰਗਰੇਜ਼ੀ ਸਾਮਰਾਜ ਦੇ ਦੁਸ਼ਮਣ ਰਹੇ।

੧੯੪੬-੪੭ ਦੇ ਹਿੰਦੂ-ਮੁਸਲਿਮ ਫਸਾਦਾਂ ਦੇ ਦਿਨ ਮੈਨੂੰ ਕਦੇ ਨਹੀਂ ਭੁੱਲ ਸਕਦੇ। ਉਨ੍ਹਾਂ ਦਿਨਾਂ ਵਿਚ ਜਾਂ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਅਗਵਾਈ ਵਿਚ ਕੂਕੇ ਸਨ ਜਾਂ ਕਮਿਊਨਿਸਟ, ਜਿਨ੍ਹਾਂ ਨੇ ਆਪਣੇ ਸਿਰਾਂ ਉੱਤੇ ਫਿਰਕੂ ਭੂਤਾਂ ਨੂੰ ਸਵਾਰ ਨਹੀਂ ਹੋਣ ਦਿੱਤਾ। ਵੱਡੇ-ਵੱਡੇ ਲੀਡਰਾਂ ਦੇ ਸਿਰਾਂ 'ਤੇ ਵੀ ਫਿਰਕੂ ਜਿੰਨ ਸਵਾਰ ਹੋ ਗਏ ਅਤੇ ਉਨ੍ਹਾਂ ਨੇ ਅੰਨ੍ਹੇਵਾਹ ਫਿਰਕੂ ਫਸਾਦਾਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਏਹੋ ਹੀ ਨਹੀਂ "ਸਭੇ ਸਾਂਝੀਵਾਲ ਸਦਾਇਨ" ਦਾ ਨਾਅਰਾ ਲਾਉਣ ਵਾਲੇ ਕਈ ਭੁੱਲੜ ਵੀਰ ਵੀ ਇਸ ਵਹਿਣ ਤੋਂ ਨਾ ਬਚ ਸਕੇ। ਪਰ ਮਹਾਰਾਜ ਜੀ, ਉਨ੍ਹਾਂ ਦੇ ਸਿੱਖਾਂ ਤੇ ਕਮਿਊਨਿਸਟਾਂ ਨੇ ਆਪਣੇ ਅਸੂਲਾਂ ਨੂੰ ਨਹੀਂ ਛੱਡਿਆ ਅਤੇ ਉਹ ਸਭ ਇਨ੍ਹਾਂ ਫਸਾਦਾਂ ਦੇ ਵਿਚ ਹੋ ਕੇ ਰੋਕਣ ਲਈ ਛਾਤੀਆਂ ਤਾਣ ਕੇ ਖਲੋ ਗਏ। ਮਹਾਰਾਜ ਜੀ ਦੀ ਇਸ ਅਸੂਲ-ਪ੍ਰਸਤੀ ਉੱਤੇ ਜਿੰਨਾ ਵੀ ਪੰਜਾਬੀ ਮਾਣ ਕਰਨ ਥੋੜ੍ਹਾ ਹੈ।

ਮਹਾਰਾਜਾ ਪ੍ਰਤਾਪ ਸਿੰਘ ਜੀ ਸੰਗੀਤ-ਕਲਾ ਦੇ ਬੜੇ ਰਸੀਏ ਸਨ ਅਤੇ ਆਪ ਜੀ ਨੂੰ ਜਿੰਨੀ ਜਾਣਕਾਰੀ ਸੰਗੀਤ-ਕਲਾ ਦੀ ਹਾਸਲ ਸੀ, ਬਹੁਤ ਘੱਟ ਕਲਾਕਾਰਾਂ ਨੂੰ ਹੋਵੇਗੀ। ਆਪ ਪੰਜਾਬੀ ਬੋਲੀ ਦੀ ਉੱਨਤੀ ਤੇ ਤਰੱਕੀ ਦੇ ਝੰਡਾ ਬਰਦਾਰ ਸਨ। ਗਊਆਂ ਤੇ ਘੋੜੀਆਂ ਦੀਆਂ ਨਸਲਾਂ ਦੀ ਜਿੰਨੀ ਜਾਣ-ਪਛਾਣ ਤੇ ਸ਼ਨਾਖਤ ਉਨ੍ਹਾਂ ਨੂੰ ਸੀ ਸ਼ਾਇਦ ਹੀ ਓਨੀ ਕਿਸੇ ਨੂੰ ਹੋਵੇ। ਸਭ ਤੋਂ ਵਧੀਆ ਨਸਲ ਦੀਆਂ ਘੋੜੀਆਂ ਤੇ ਗਊਆਂ ਆਪ ਜੀ ਪਾਸ ਸਨ ਜਿਨ੍ਹਾਂ ਨੇ ਦੌੜ ਤੇ ਦੁੱਧ ਵਿਚ ਰਿਕਾਰਡ ਤੋੜੇ ਸਨ ਅਤੇ ਕਈ ਵਿਖਾਲਿਆਂ ਵਿਚ ਇਨਾਮ ਹਾਸਲ ਕੀਤੇ ਸਨ।

ਉਨ੍ਹਾਂ ਦੀ ਉੱਚੀ ਥਾਂ ਉੱਤੇ ਹੁਣ ਮਹਾਰਾਜਾ ਜਗਜੀਤ ਸਿੰਘ ਜੀ ਬੈਠੇ ਹੋਏ ਹਨ ਜਿਹੜੇ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਪਰੰਪਰਾ ਨੂੰ ਜਾਰੀ ਰੱਖਣ ਤੇ ਅੱਗੇ ਖੜਨ ਲਈ ਰਾਤ-ਦਿਨ ਕੰਮ ਕਰ ਰਹੇ ਹਨ।



Sri Satguru Jagjit Singh Ji eLibrary NamdhariElibrary@gmail.com

# ਹਰਭਜਨ ਬਾਜਵਾ ਦੀ ਕਾਵਿ ਪੁਸਤਕ —ਸੁੱਕੇ ਕੱਖਾਂ ਥੱਲੇ ਅੱਗ

*ਹਰਭਜਨ ਸਿੰਘ ਬਾਜਵਾ ਕਿਸੇ ਜਾਣ ਪਛਾਣ ਦਾ ਮੁਥਾਜ ਨਹੀਂ। ਆਪਣੇ ਕੈਮਰੇ ਵਿਚ ਵੱਡੀਆਂ ਵੱਡੀਆਂ ਸ਼ਖਸ਼ੀਅਤਾਂ ਸਮੇਂ ਕੇ ਉਨ੍ਹਾਂ ਦੀਆਂ ਜੀਵਨ ਵਰਗੀਆਂ ਤਸਵੀਰਾਂ ਬਣਾਉਣੀਆਂ ਉਹਦਾ ਸ਼ੌਕ ਹੈ। ਏਸੇ ਸ਼ੌਕ ਵਿਚ ਹੀ ਉਹ ਫਕੀਰ ਹੋ ਗਿਆ ਏ। ਹਰ ਨਵੇਂ ਸਾਲ ਦੋਸਤਾਂ ਨੂੰ ਕਾਰਡ ਪਾਉਂਦਾ ਉਹ ਤਸਵੀਰਾਂ ਦੇ ਨਾਲ ਕਵਿਤਾ ਵਰਗੇ ਸਬਕ ਲਿਖਦਾ ਏ। ਉਂਝ ਉਹ ਆਪਣੀ ਤਬੀਅਤ ਦਾ ਆਪ ਮਾਲਕ ਹੈ। ਕੰਡਿਆਂ ਵਿਚ ਲੁਕਿਆ ਫੁੱਲ। ਉਹਦੀ ਕਵਿਤਾ ਹੁਣ ਪੁਸਤਕਾਂ ਦਾ ਰੂਪ ਧਾਰ ਚੁੱਕੀ ਹੈ। ਆਰਸੀ ਪਬਲਿਸ਼ਰਜ਼ ਚਾਂਦਨੀ ਚੌਕ ਦਿੱਲੀ ਵਲੋਂ ਛਪੀ ਪੁਸਤਕ 'ਸੁੱਕੇ ਕੱਖਾਂ ਥੱਲੇ ਅੱਗ" 'ਚੋਂ ਕੁਝ ਕੁ ਕਵਿਤਾਵਾਂ ਵਰਿਆਮ ਵਿਚ ਪ੍ਰਕਾਸ਼ਿਤ ਕਰ ਰਹੇ ਹਾਂ। — ਸੰਪਾਦਕ*

## ਗਰੀਬੀ

ਮੈਂ ਕੈਕਟਸ ਦਾ ਫੁੱਲ
ਉਗਿਆ ਵਿਚ ਉਜਾੜਾਂ
ਨਾ ਕੋਈ ਮੇਰਾ ਮਾਲੀ
ਨਾ ਕੋਈ ਪਾਲਣ ਹਾਰਾ
ਕੰਡਿਆਂ ਵਿਚ ਜੰਮਿਆਂ ਮੈਂ
ਨਾ ਕਿਸੇ ਨੇ ਮੈਨੂੰ ਚੁੰਮਿਆ
ਨਾ ਕਿਸੇ ਮੈਨੂੰ ਹਿਕੜੀ ਲਾਇਆ
ਨਾ ਕੋਈ ਮੇਰੀ ਸਰਦੀ ਢੱਕੇ
ਨਾ ਕੋਈ ਮੇਰੀ ਗਰਮੀ
ਸੁਖ ਦੁਖ ਝੱਲਾਂ
ਆਪਣੇ ਨਾਲ ਸਰੀਰ
ਨਾ ਮੈਂ ਰਾਤ ਦੀ ਰਾਣੀ ਦਾ
ਨਾ ਮੈਂ ਕਿਸੇ ਦਿਨ ਦੇ ਚੰਬੇ ਦਾ
ਬਣ ਸਕਦਾ ਹਾਂ ਹਾਣੀ
ਮੈਂ ਕੈਕਟਸ ਦਾ ਫੁੱਲ
ਉਗਿਆ ਵਿਚ ਉਜਾੜਾਂ।

## ਦਿਨ ਰਾਤ ਦੇ ਕਾਫ਼ਲੇ

ਦਿਨਾਂ ਦੇ ਕਾਫਲੇ, ਦਮਾਂ ਨਾਲ ਤੁਰਦੇ ਨੇ।
ਰਾਤ ਦੇ ਕਾਫਲੇ, ਸਵਾਸਾਂ ਨਾਲ ਤੁਰਦੇ ਨੇ।
ਸਾਨੂੰ ਤਾਂ ਕੋਈ ਵੀ ਕਾਫਿਲਾ ਰਾਸ ਨਾ ਆਇਆ।
ਉਹ ਕਾਫਲਾ ਦਮਾ ਜਾਂ ਸਵਾਸਾਂ ਦਾ ਸੀ।
ਮੈਂ ਤਾ ਉਹਨਾਂ ਹੀ ਕਾਫਲਿਆਂ ਨਾਲ ਤੁਰਦਾ ਰਿਹਾ।
ਜਿਨ੍ਹਾਂ ਕਾਫਲਿਆਂ ਦੇ ਦਮ ਤੇ ਸਵਾਸ ਮਰ ਚੁੱਕੇ ਸੀ।
ਉਹਨਾਂ ਕਾਫਲਿਆਂ ਨੇ ਮੈਨੂੰ ਮੋਢਾ ਕੀ ਦੇਣਾ ਸੀ।
ਜੇਹੜੇ ਕਾਫਲੇ ਪਹਿਲਾਂ ਹੀ ਆਪਣੇ ਦਮ ਤੋੜ ਚੁੱਕੇ ਨੇ।
ਮੈਂ ਤਾਂ ਦਿਨ ਦੇ ਕਾਫਲੇ ਵੇਖਦਾ ਰਾਤ ਪਾ ਲੈਂਦਾ ਸੀ।
ਮੈਂ ਤਾਂ ਰਾਤ ਦੇ ਕਾਫਲੇ ਵੇਖਦਾ ਦਿਨ ਚੜ੍ਹਾ ਲੈਂਦਾ ਸੀ।
ਉਹਨਾਂ ਕਾਫਲਿਆਂ ਦੀ ਧੂੜ ਹੀ ਮੇਰੇ ਹਿੱਸੇ ਆਈ।
ਜਿਨਾਂ ਕਾਫਲਿਆਂ ਨੂੰ ਅੱਜ ਤੱਕ ਵੇਖਦਾ ਰਿਹਾ ਸੀ।

## ਸੁਪਨੇ ਲੈਂਦਾ ਆਦਮੀ

ਸੁਪਨੇ ਲੈਂਦਾ ਲੈਂਦਾ ਹੀ,
ਸੁਪਨਿਆਂ 'ਚ ਮਰ ਗਿਆ।
ਪਹਿਲਾ ਸੁਪਨਾ ਯਾਰਾਂ ਦਾ,
ਜਿਨਾਂ ਤੋਂ ਬੇਈਮਾਨ ਹੋਇਆ।
ਦੂਜਾ ਸੁਪਨਾ ਮੇਰੇ,
ਸਾਰੇ ਯਾਰ ਬੇਈਮਾਨ ਹੋ ਗਏ।
ਤੀਜਾ ਸੁਪਨਾ ਰਿਸ਼ਤਿਆਂ ਦਾ,
ਰਿਸ਼ਤੇ ਕਿਸ ਤਰ੍ਹਾਂ ਮੁਕਰਦੇ।
ਉਨ੍ਹਾਂ ਰਿਸ਼ਤਿਆਂ ਨੂੰ ਦੇਖਦਾ,
ਮੈਂ ਆਪ ਮੁਕਰ ਗਿਆ।
ਚੌਥਾ ਸੁਪਨਾ,
ਅਜੀਬ ਗਰੀਬ ਸੀ।
ਸੰਸਾਰ ਵਿਚ ਤੂੰ ਕੀ ਏਂ ਤੇ ਮੈਂ ਕੀ ਹਾਂ।
ਪੰਜਵੇਂ ਸੁਪਨੇ ਵਿਚ,
ਜਦੋਂ ਮੈਂ ਸਿਵਿਆ ਵੱਲ ਜਾ ਰਿਹਾ ਸਾਂ।
ਛੇਵੇਂ ਸੁਪਨੇ ਵਿਚ,
ਸਿਵਿਆਂ ਦੀ ਅੱਗ ਸੇਕ ਕੇ,
ਘਰੋਂ ਘਰੀਂ ਚਲੇ ਗਏ ਸਾਂ।
ਸਿਵਿਆਂ ਦੀ ਅੱਗ
ਯਾਰਾਂ ਨੂੰ ਮਿਲਣ ਆਏ ਸਾਂ
ਸਿਵਿਆਂ ਦੀ ਅਗ ਸੇਕ ਘਰਾਂ ਨੂੰ ਪਰਤ ਚੱਲੇ ਹਾਂ।
ਜਿਊਂਦਿਆਂ ਦੀਆਂ ਕਬਰਾਂ ਪੁਟਦੇ ਰਹੇ।
ਮਰਿਆਂ ਤੇ ਮਿੱਟੀ ਪਾ ਚੱਲੇ ਹਾਂ।
ਸ਼ੱਕਾਂ ਦੀ ਦੁਨੀਆਂ 'ਚ ਜਿਊਂਦੇ ਰਹੇ।
ਭਰੋਸਿਆਂ ਦੀ ਦੁਨੀਆਂ 'ਚ ਮਰ ਚੱਲੇ ਹਾਂ।
ਬੇ-ਵਿਸ਼ਵਾਸ਼ੀ ਸਾਨੂੰ ਮਾਰ ਨਾ ਸਕੀ।
ਅਸੀਂ ਵਿਸ਼ਵਾਸ ਵਿਚ ਹੀ ਮਰ ਚੱਲੇ ਹਾਂ।
ਬੇ-ਇਤਬਾਰੇ ਤਾਂ ਸਾਡੇ ਨਾਲ ਰੋਜ਼ ਤੁਰਦੇ ਰਹੇ।
ਇਤਬਾਰ ਵਾਲੇ ਸਾਡੇ ਨਾਲ ਚੱਲ ਸਕੇ ਨਾ।
ਮੜ੍ਹੀਆਂ ਨੂੰ ਪੁਛੋ ਕਿਸ ਦੀਵੇ ਵਿਚ ਤੇਲ ਨਹੀਂ।
ਅਸੀਂ ਤਾਂ ਮੜ੍ਹੀਆਂ ਤੇ ਤੇਲ ਪਾ ਚੱਲੇ ਹਾਂ।
ਪੱਥਰ ਨੂੰ ਪੁੱਛੋ ਕਦੋਂ ਦੇਵਤਾ ਬਣਿਆ?
ਅਸੀਂ ਤਾਂ ਆਪਣਾ ਮੰਦਰ ਢਾਹ ਚੱਲੇ ਹਾਂ।
ਅਸੀਂ ਤਾਂ ਪੂਜਣ ਤੋਂ ਬਾਜ ਆਏ,
ਅਸੀਂ ਤਾਂ ਪੂਜਾ ਹਟਾ ਚੱਲੇ ਹਾਂ।
ਯਾਰਾਂ ਨੂੰ ਮਿਲਣ ਆਏ ਸਾਂ।
ਸਿਵਿਆਂ ਦੀ ਅੱਗ ਸੇਕ ਘਰਾਂ ਨੂੰ ਪਰਤ ਚੱਲੇ ਹਾਂ।



Sri Satguru Jagjit Singh Ji eLibrary NamdhariElibrary@gmail.com



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਿੱਲੀ ਦੀ ਸੰਗੀਤ ਗੋਸ਼ਟੀ ਸਮੇਂ। ਫੋਟੋ: ਗੁਰਮੁਖ ਸਿੰਘ ਦਿੱਲੀ

# ਇਕ ਵਿਸ਼ੇਸ਼ ਸੰਗੀਤ ਗੋਸ਼ਟੀ

-ਜਗਦੀਸ਼ ਸਿੰਘ

ਰਿਪੋਰਟ

੧੩ ਅਗਸਤ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਚਲਦੀ ਰੇਲ ਵਿਚੋਂ ਫੋਨ ਕੀਤਾ ਅਤੇ ਅਸੀਂ ੧੫ ਸਵੇਰ ਨੂੰ ਮਾਨਸਰੋਵਰ ਗਾਰਡਨ ਦਿੱਲੀ ਦੀ ਕੋਠੀ ਵਿਚ ਹਾਜ਼ਰ ਸੀ। ਅਸੀਂ ਅਜੇ ਅੰਦਰ ਦਾਖਲ ਹੀ ਹੋਏ ਸਾਂ ਕਿ ਸਤਿਗੁਰੂ ਜੀ ਆਪਣੇ ਕਮਰੇ ਵਿਚੋਂ ਨਿਕਲ ਕੇ ਹਾਲ ਕਮਰੇ ਵਲ ਹੀ ਆ ਰਹੇ ਸਨ। ਸਾਨੂੰ ਵੇਖ ਕੇ ਮੁਸਕਰਾ ਪਏ, "ਬਾਕੀ ਨਹੀਂ ਆਏ ਵਰਿੰਦਰ, ਕਿਪਾਲ ਸਿੰਘ? ਬਾਵਰਾ ਹੋਰੀਂ?" ਆਪ ਨੇ ਪੁਛਿਆ। ਏਨੇ ਨੂੰ ਵਰਿੰਦਰ ਤੇ ਬਾਵਰਾ ਹੋਰਾਂ ਵੀ ਆ ਨਮਸਕਾਰ ਕੀਤੀ। ਅਸੀਂ ਆਪਣੇ ਹਿਸਾਬ ਨਾਲ ਲੇਟ ਪਹੁੰਚੇ ਸਾਂ ਪਰ ਹਾਜ਼ਰੀ ਤਾਂ ਠੀਕ ਲਗ ਗਈ। ਪਰ ਫੇਰ ਵੀ ਅਪਣੀ ਦੇਰੀ ਨੂੰ ਯੋਗ ਸਿਧ ਕਰਨ ਲਈ ਕਿਹਾ, "ਜਿਹੜੀ ਗੱਡੀ ਲੈਣ ਗਈ ਸੀ ਰਾਤੀਂ ਉਹਦਾ ਪਟਰੋਲ ਮੁੱਕ ਗਿਆ ਅੱਜ ਟਾਇਰ-ਫੱਟ ਗਿਆ। ਸਤਿਗੁਰੂ ਜੀ ਦਾ ਵਿਨੋਦ ਸੀ "ਇਕ ਬੰਦਾ ਰੇਲ ਦੀ ਪਟੜੀ ਤੇ ਪਿਆ ਸੀ। ਉਹ ਨੂੰ ਪੁੱਛਿਆ ਕਿਉਂ ਪਿਆਂ ਏਂ। ਕਹਿਣ ਲਗਾ ਮਰਨ ਵਾਸਤੇ। ਦੂਸਰੇ ਕਹਿਣ ਲਗੇ ਗੱਡੀ ਦੇ ਥੱਲੇ ਕਿਉਂ ਆ ਰਿਹਾ ਏਂ ਜੇ ਮਰਨਾ ਈ ਤਾਂ ਗੱਡੀ ਦੇ ਉੱਤੇ ਚੜ੍ਹ।" ਨਿਤ ਹੁੰਦੇ ਰੇਲ ਹਾਦਸਿਆਂ ਅਤੇ ਸਾਡੀ ਸੁਆਗਤੀ ਕਾਰ ਦੇ ਬਾਰ ਬਾਰ ਥਿੜਕਣ ਦਾ ਸੁਮੇਲ ਕਰਕੇ ਸਤਿਗੁਰੂ ਜੀ ਨੇ ਸਾਡੇ ਸਾਰੇ ਸੰਸੇ ਦੂਰ ਕਰ ਦਿੱਤੇ। ਸੰਸੇ ਜੋ ਉਹਨਾਂ ਦੀ ਸਿਹਤ ਬਾਰੇ ਅਤੇ ਜਰਮਨੀ ਵਿਚ ਇਲਾਜ ਤੇ ਦਿੱਲੀ ਵਿਚ ਆਪਰੇਸ਼ਨ ਕਰਕੇ ਅਚੇਤ ਤੌਰ ਤੇ ਮਨ ਵਿਚ ਉਪਜੇ ਹੋਏ ਸਨ। ਹੁਣ ਇਹ ਸੁਆਲ ਪੁਛਣ ਦੀ ਹਿਮਤ ਕਿੱਥੇ ਸੀ? "ਆਪ ਦੀ ਸਿਹਤ ਕੈਸੀ ਹੈ?"

ਕੋਠੀ ਦਾ ਹਾਲ ਕਮਰਾ ਅਜ ਸੰਗੀਤਕਾਰਾਂ ਨਾਲ ਲਬਾ ਲਬ ਸੀ। ਛੋਟੇ ਸੰਗੀਤਕਾਰ ਬੱਚੇ, ਨੌਜਵਾਨ ਕਲਾਕਾਰ ਅਤੇ



Sri Satguru Jagjit Singh Ji eLibrary NamdhariElibrary@gmail.com



ਸ੍ਰੀ ਰਾਜਨ ਮਿਸ਼ਰਾ ਸਵਾਗਤ ਕਰਦੇ ਹੋਏ।

ਦੇਸ਼ ਦੀ ਕਲਾ ਜਗਤ ਦੇ ਉਪਰਲੇ ਸਿਖਰ ਦੇ ਕਲਾਕਾਰ ਹਾਜ਼ਰ ਸਨ। ਇਹਨਾਂ ਵਿਚ ਪ੍ਰਮੁਖ ਸਨ ਕੱਥਕ ਸਮਰਾਟ ਪੰਡਿਤ ਬਿਰਜੂ ਮਹਾਰਾਜ, ਬਨਾਰਸ ਘਰਾਨੇ ਦੀ ਸ਼ਾਸਤਰੀ ਗਾਇਕੀ ਦੇ ਵਰਤਮਾਨ ਸ਼ਾਹ ਸਵਾਰ ਪੰਡਿਤ ਰਾਜਨ ਮਿਸ਼ਰਾ, ਸਾਜਨ ਮਿਸ਼ਰਾ, ਗਵਾਲੀਅਰ ਘਰਾਨੇਂ ਦੇ ਸ੍ਰੀ ਐਲ. ਕੇ ਪੰਡਿਤ। ਪ੍ਰਸਿੱਧ ਗਾਇਕ ਸੀ. ਆਰ ਵਿਆਸ ਅਤੇ ਸ੍ਰੀਮਤੀ ਵਿਆਸ ਬੰਬਈ ਤੋਂ ਆਏ ਸਨ। ਉਹਨਾਂ ਦੇ ਨਾਲ ਸੰਤੂਰ ਵਾਦਕ ਸੱਪੁਤਰ ਸ੍ਰੀ ਸਤੀਸ਼ ਵਿਆਸ ਵੀ ਸਨ। ਸੰਤੂਰ ਦੀ ਵਿਲੱਖਣ ਸ਼ੈਲੀ ਕਾਰਨ ਪ੍ਰਸਿੱਧ ਪੰਡਿਤ ਭਜਨ ਸੋਪੋਰੀ, ਪ੍ਰਸਿੱਧ ਸਾਰੰਗੀ ਵਾਦਕ ਉਸਤਾਦ ਸਾਬਰੀ ਖਾਂ, ਤਬਲਾ ਵਾਦਕ ਅਕਰਮ ਖਾਂ, ਸ੍ਰੀ ਆਰ ਕੇ ਗੋਸੁਆਮੀ, ਰੀਡਰ ਦਿੱਲੀ ਯੂਨੀਵਰਸਟੀ, ਗੁਰੂ ਨਾਨਕ ਦੇਵ ਯੂਨੀਵਰਸਟੀ ਦੇ ਸੰਗੀਤ ਵਿਭਾਗ ਦੇ ਮੁਖੀ ਅਤੇ ਰੀਡਰ ਪਰਸਿਧ ਸਿਤਾਰ ਵਾਦਕ ਸ੍ਰੀ ਵਰਿੰਦਰ ਕੁਮਾਰ, ਲੇਖਕ ਪਤਰਕਾਰ ਕਲਾਕਾਰ ਤੇ ਸੰਗੀਤ ਸੰਮੇਲਨ ਆਯੋਜਕ ਡਾ. ਜੁਗਿੰਦਰ ਬਾਵਰਾ ਦਰਬਾਰ ਸਾਹਿਬ ਅਮ੍ਰਿਤਸਰ ਦੇ ਪ੍ਰਸਿਧ ਹਜ਼ੂਰੀ ਰਾਗੀ ਭਾਈ ਬਲਬੀਰ ਸਿੰਘ ਜੀ ਅਤੇ ਹੋਰ ਬਹੁਤ ਸਾਰੇ ਪਰਮੁਖ ਕਲਾਕਾਰ, ਸੰਗੀਤ ਪ੍ਰੇਮੀ ਵੀ ਆਏ ਸਨ। ਫਰਸ਼ ਉਪਰ ਹੀ ਵਿਛਾਈ ਕਰਕੇ ਸਤਿਗੁਰੂ ਜੀ ਦੇ ਆਸਣ ਦੇ ਤਿੰਨੋਂ ਪਾਸੇ ਹੀ ਇਹ ਸੰਗੀਤ ਕਲਾਕਾਰ ਇਵੇ ਸੋਭ ਰਹੇ ਸਨ ਜਿਵੇਂ ਚੰਦਰਮਾ ਦੁਆਲੇ ਤਾਰਿਕਾ ਮੰਡਲ।

ਸਭਾ ਦਾ ਆਰੰਭ ਬਗੈਰ ਕਿਸੇ ਹੋਰ ਰਸਮੀ ਕਾਰਵਾਈ ਦੇ ਸ਼ਹਿਨਾਈ ਦੀ ਮਧੁਰ ਆਵਾਜ਼ ਨਾਲ ਹੋਇਆ। ਇਹ ਸ਼ਹਿਨਾਈ ਦੀ ਆਵਾਜ਼ ਤਾਰ ਸ਼ਹਿਨਾਈ ਸਾਜ਼ ਵਿਚੋਂ ਆ ਰਹੀ ਸੀ। ਇਸ ਦਾ ਵਾਦਕ ਸੀ ਇਕ ਮੁੱਛ ਫੁੱਟ ਨਾਮਧਾਰੀ ਗਭਰੂ ਗੁਰਬਖ਼ਸ਼ ਸਿੰਘ ਮਠਾੜੂ ਜੋ ਇੰਗਲੈਂਡ ਤੋਂ ਆਇਆ ਹੈ। ਇਸ ਦੇ ਹੱਥ ਵਿਚ ਸਤਿਗੁਰੂ ਨੇ ਬਹੁਤ ਮਿਠਾਸ ਭਰੀ ਹੈ ਅਤੇ ਇੰਗਲੈਂਡ ਵਿਚ ਵੀ ਅਸਾਂ ਕੀਰਤਨ ਵਿਚ ਇਸ ਦੀ ਕਲਾ ਕੌਸ਼ਲਤਾ ਦੇ ਜੌਹਰ ਵੇਖੇ ਸਨ। ਇੰਗਲੈਂਡ ਤੋਂ ਤਿੰਨ ਨਾਮਧਾਰੀ ਯੁਵਕ ਗੁਰਬਖ਼ਸ਼ ਸਿੰਘ ਮਠਾੜੂ, ਕਿਰਪਾਲ ਸਿੰਘ ਪਨੇਸਰ ਅਤੇ ਕੁਲਵੰਤ ਸਿੰਘ ਪਨੇਸਰ ਸਤਿਗੁਰੂ ਜੀ ਦੇ ਆਦੇਸ਼ ਤੇ ਸੰਗੀਤ ਦੀ ਉਚ ਸਿਖਿਆ ਵਾਸਤੇ ਭਾਰਤ ਆਏ ਹਨ। ਗੁਰਬਖ਼ਸ਼ ਸਿੰਘ ਨੇ ਤਾਰ ਸ਼ਹਿਨਾਈ ਤੇ ਰਾਗ ਬਿਹਾਗ ਆਲਾਪ, ਗਤ ਤਾਨਾਂ ਪਲਟਿਆਂ ਸਹਿਤ ਯੋਗਤਾ ਨਾਲ ਵਜਾਇਆ। ਮਸ਼ਹੂਰ ਕਲਾਕਾਰ ਹਰਪ੍ਰੀਤ ਸਿੰਘ (ਸੋਨੂੰ) ਦੀ ਤਬਲਾ ਸੰਗਤ ਨੇ ਰੰਗ ਹੋਰ ਵੀ ਨਿਖੇੜ ਦਿਤਾ। ਪ੍ਰੋਗਰਾਮ ਦੀ ਪੈਂਠ ਬੱਝ ਗਈ।

ਸਤਿਗੁਰੂ ਜੀ ਨੇ ਆਪਣੇ ਬਚਨਾਂ ਵਿਚ ਦਸਿਆ ਕਿ ਐਸੇ ਕੋਈ ੧੦੦ ਕੁ ਕਲਾਕਾਰ ਬੱਚੇ ਇੰਗਲੈਂਡ ਵਿਚ ਸੰਗੀਤ ਦੇ ਸਾਧਕ ਹਨ। ਕੁਵੈਂਟਰੀ ਦੀ ਇੱਕ ਬੱਚੀ ਦਾ ਵੀ ਜ਼ਿਕਰ ਕੀਤਾ ਜੋ ਬਹੁਤ ਅੱਛਾ ਤਬਲਾ ਵਜਾ ਲੈਂਦੀ ਹੈ।

ਸਭਾ ਦੀ ਵਿਧੀਵਤ ਸ਼ੁਰੂਆਤ ਸ੍ਰੀ ਰਾਜਨ ਮਿਸ਼ਰਾ ਦੁਆਰਾ ਖੜੇ ਹੋ ਕੇ ਦਿਤੇ ਪਰੀਚੇ ਨਾਲ ਹੋਈ। ਆਪ ਨੇ ਸੁਆਗਤ ਵੀ ਕੀਤਾ ਅਤੇ ਦਸਿਆ ਕਿ ਸੰਗੀਤ ਦੀਆਂ ਕੁਝ ਪੁਰਾਨੀਆਂ ਚੀਜ਼ਾਂ ਜੋ ਲੁਪਤ ਹੋ ਗਈਆਂ ਹਨ ਸਤਿਗੁਰੂ ਜੀ ਨੇ ਉਹ ਖੋਜੀਆਂ ਵੀ ਹਨ ਅਤੇ ਬਚਿਆਂ ਨੂੰ ਸਿਖਾਈਆਂ ਵੀ ਹਨ। ਅਜ ਨਵੀਆਂ ਚੀਜ਼ਾਂ ਤਾਂ ਬਣ ਰਹੀਆਂ ਹਨ ਪਰ ਪਰਾਣੀਆਂ ਖੋਜੀਆਂ ਨਹੀਂ ਜਾ ਰਹੀਆਂ। ਸਤਿਗੁਰੂ ਜੀ ਹੀ ਇਸ ਕਾਰਜ ਵਿਚ ਲਗੇ ਹਨ। ਸਾਨੂੰ ਵੀ ਸਤਿਗੁਰੂ ਜੀ ਨੇ ਕਿਰਪਾ ਕਰਕੇ ਕੁਝ ਸੰਗੀਤ ਬੰਦਸ਼ਾਂ ਸੁਣਾਈਆਂ, ਸਿਖਾਈਆਂ ਹਨ। ਰਾਜਨ ਜੀ ਨੇ ਰਾਗ ਸ਼ੰਕਰਾ ਦਾ ਵਿਸ਼ੇਸ਼ ਜ਼ਿਕਰ ਕੀਤਾ ਜਿਸ ਦੀਆਂ ਕੁਝ ਬੰਦਸ਼ਾਂ ਸਤਿਗੁਰੂ ਜੀ ਨੇ ਸਿਖਾਈਆਂ ਸਨ। ਉਹਨਾਂ ਵਿਚ ਸਥਾਈ ਅੰਤਰਾ, ਸੰਚਾਰੀ



Sri Satguru Jagjit Singh Ji eLibrary NamdhariElibrary@gmail.com

ਅਤੇ ਅਭੋਗ ਤਕ ਵਿਸਥਾਰ ਸੀ।

ਅੱਜ ਦੀ ਸੰਗੀਤ ਗੋਸ਼ਠੀ ਵਿਚ ਮੁਖ ਤੋਰ ਤੇ ਤਿੰਨ ਰਾਗ ਗੌਂਡ, ਮਾਝ ਅਤੇ ਸੂਹੀ ਦੇ ਸ਼ੁਧ ਰੂਪਾਂ ਦਾ ਪਰਦਸ਼ਨ ਹੋਵੇਗਾ. ਇਹ ਦੁਰਲਭ ਪ੍ਰਾਪਤੀ ਹੈ। ਇਹ ਬੰਦਸ਼ਾਂ ਸਤਿਗੁਰੂ ਜੀ ਨੇ ਬਚਿਆਂ ਨੂੰ ਸਿਖਾਈਆਂ ਹਨ। ਆਪ ਗੁਣੀਜਨਾਂ ਨੂੰ ਇਥੇ ਬੁਲਾ ਕੇ ਬਚਿਆਂ ਨੂੰ ਆਸ਼ੀਰਵਾਦ ਦੇਣ ਵਾਸਤੇ ਹੀ ਇਹ ਸਭਾ ਆਯੋਜਤ ਕੀਤੀ ਗਈ ਹੈ। ਆਪ ਸਭ ਦਾ ਸੁਆਗਤ ਹੈ।

ਫੇਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਕੁਝ ਸ਼ਬਦ ਕਹੇ। ਆਪ ਨੇ ਦਸਿਆ ਕਿ ਇਹ ਆਪ ਦੇ ਪਿਤਾ ਗੁਰਦੇਵ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਹੈ ਜੋ ਸਭ ਕੁਝ ਹੋ ਗਿਆ ਹੈ। ਤਲਵੰਡੀ ਘਰਾਨੇ ਦੇ ਉਸਤਾਦ ਰਹੀਮ ਬਖਸ਼ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸਤਾਦ ਥਾਪੇ ਪਰ ਦੋ ਤਿੰਨ ਹਫਤਿਆਂ ਬਾਦ ਉਹ ਛਡਣ ਲਗੇ। ਉਹਨਾਂ ਦੇ ਪਿਤਾ ਨੂੰ ਅਤੀਸਾਰ ਲਗ ਗਏ। ਉਹਨਾਂ ਦੀ ਸੇਵਾ ਕੀਤੀ ਗਈ ਉਹ ਬੱਚ ਗਏ। ਫੇਰ ਦੋ ਢਾਈ ਸੌ ਬੰਦਸ਼ਾਂ ਉਹਨਾਂ ਨੇ ਸਿਖਾਈਆਂ। ਮੈਂ ਸੋਚਿਆ ਇਹ ਖਜ਼ਾਨਾ ਵੰਡਣਾ ਚਾਹੀਦਾ ਹੈ। ਦੀਵਾਨ ਵਿਚ ਬੈਠਿਆਂ ਪੌਣੇ ਪੰਦਰਾਂ ਮਾਤਰਾ ਦੀ ਬੰਦਿਸ਼ ਬਣ ਗਈ। ਹਰਭਜਨ ਸਿੰਘ ਨੇ ਕਿਹਾ ਕਿ ਬਹੁਤ ਅੱਛੀ ਹੈ। ਵੀਹ ਦਿਨ ਤਕ ਦੁਪਹਿਰ ਸ਼ਾਮ ਲਗਾਤਾਰ ਅਭਿਆਸ ਨਾਲ ਇਹਨਾਂ ਦੇ ਦਿਮਾਗ ਵਿਚ ਬੈਠੀ। ਸ਼ੰਕਰਾ ਦੀ ਬੰਦਿਸ਼ ਦਾ ਜ਼ਿਕਰ ਕਰ ਦਿਆਂ ਆਪ ਨੇ ਕਿਹਾ ਕਿ ਅਸੀਂ ਸਮਝਦੇ ਹਾਂ ਇਹ ਸਭ ਸਤਿਗੁਰੂ ਜੀ ਦੇ ਪਿਛਲੇ ਦਿੱਤੇ ਵਰ ਦੇ ਕਾਰਨ ਹੈ। ਇਸ ਅਵਸਰ ਤੇ ਆਪ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਾਸ਼ਨਾਂ ਵਿਚੋਂ ਸੰਗੀਤ ਬਾਰੇ ਵਿਚਾਰ ਵੀ ਸੁਣਾਏ। (ਇਹ ਵਿਚਾਰ ਪੰਨਾ ੪ ਤੇ ਛਪੇ ਹਨ।)

ਸਤਿਗੁਰੂ ਜੀ ਨੇ ਦਸਿਆਂ ਕਿ ਪਹਿਲਾਂ ਇਹਨਾਂ ਰਾਗਾਂ ਵਿਚ ਪੰਰਪਰਾਗਤ ਬੰਦਿਸ਼ ਗਾਈ ਜਾਵੇਗੀ। ਬਾਅਦ ਵਿਚ ਖਿਆਲ ਸ਼ੈਲੀ ਵਿਚ ਅਤੇ ਸਰਗਮਕਾਰੀ ਕੀਤੀ ਜਾਵੇਗੀ। ਗਾਇਕ ਕਲਾਕਾਰ ਸਨ ਮੋਹਨ ਸਿੰਘ, ਸੁਖਦੇਵ ਸਿੰਘ ਬਲਵੰਤ ਸਿੰਘ, ਰਾਜਨ ਮਿਸ਼ਰਾ ਪੁਤਰ ਰੀਤੇਸ਼ ਅਤੇ ਰਜਨੀਸ਼ ਮਿਸ਼ਰਾ ਅਤੇ ਸਹਿਯੋਗੀ। ਤਬਲੇ ਤੇ ਹਰਪ੍ਰੀਤ ਸਿੰਘ ਨਾਮਧਾਰੀ ਸੋਨੂੰ ਸੀ।

ਪਹਿਲਾਂ ਰਾਗ ਮਾਝ ਦੀਆਂ ਸੁਰਾਂ ਵਿਚ ਆੜਾ ਚੌਤਾਲਾ ਤਾਲ ਵਿਚ ਭਾਈ ਤਾਬਾ ਜੀ ਦੀ ਇਕ ਪਰੰਪਰਾਗਤ ਬੰਦਿਸ਼ ਗਾਈ ਗਈ।

ਸੁਰਗਬਾਸੁ ਨ ਬਾਛੀਐ
ਡਰੀਐ ਨ ਨਰਕਿ ਨਿਵਾਸੁ
ਹੋਨਾ ਹੈ ਸੋ ਹੋਈ ਹੈ
ਮਨਹਿ ਨ ਕੀਜੈ ਆਸ

ਰਾਗ ਮਾਝ ਵਿਚ ਇਹਨਾਂ ਨੇ ਤਿੰਨ ਬੰਦਸ਼ਾਂ ਦਾ ਪ੍ਰਦਰਸ਼ਨ ਕੀਤਾ ਜਿਹੜੀਆਂ ਵੱਖ ਵੱਖ ਤਾਲਾਂ ਵਿਚ ਰਚੀਆਂ ਗਈਆਂ ਸਨ। ਕਲਾਕਾਰਾਂ ਨੇ ਕੁਸ਼ਲਤਾ ਨਾਲ ਸਾਰਾ ਕਾਰਜ ਪੂਰਾ ਕਰਕੇ ਪਹਿਲਾਂ ਪੜਾਅ ਪਾਰ ਕਰਕੇ ਦਾਦ ਪ੍ਰਾਪਤ ਕੀਤੀ।

ਦੂਸਰਾ ਰਾਗ ਗੌਂਡ ਸੀ। ਸਤਿਗੁਰੂ ਜੀ ਨੇ ਦਸਿਆ ਕਿ ਗੌਂਡ ਦੇ ਨਾਲ ਦੂਸਰਾ ਰਾਗ ਰਲਾ ਕੇ ਤਾਂ ਗਾਇਆ ਜਾਂਦਾ ਹੈ ਜਿਵੇਂ ਗੌਂਡ ਸਾਰੰਗ, ਗੌਂਡ ਮਲਹਾਰ ਆਦਿਕ ਪਰ ਸ਼ੁਧ ਗੌਂਡ ਹੁਣ ਹੀ ਗਾਇਆ ਜਾਵੇਗਾ। ਕਲਾਕਾਰਾਂ ਨੇ ਗੁਰੂ ਅਮਰਦਾਸ ਦੇ ਇਕ ਸਲੋਕ ਦੇ ਬੋਲਾਂ ਨੂੰ ਆਧਾਰ ਬਣਾ ਕੇ ਰਾਗ ਗੌਂਡ ਵਿਚ ਵਡਾ ਖਿਆਲ ਉਚਾਰਨਾ ਸ਼ੁਰੂ ਕੀਤਾ।



ਸ੍ਰੋਤਾ ਮੰਡਲ।

ਫੋਟੋ: ਗੁਰਮੁਖ ਸਿੰਘ ਦਿ ਲੀ



Sri Satguru Jagjit Singh Ji eLibrary NamdhariElibrary@gmail.com



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸ੍ਰੀ ਅਤੇ ਸ੍ਰੀਮਤੀ ਸੀ. ਆਰ. ਵਿਆਸ। ਫੋਟੋ: ਗੁਰਮੁਖ ਸਿੰਘ ਦਿੱਲੀ

ਬਿਨੁ ਸਤਿਗੁਰ ਭਗਤ ਨ ਹੋਵਈ
ਨਾਮਿ ਨ ਲਗੈ ਪਿਆਰੁ।
ਜਨ ਨਾਨਕ ਨਾਮੁ ਅਰਾਧਿਆ
ਗੁਰ ਕੈ ਹੇਤਿ ਪਿਆਰਿ

ਫੇਰ ਭਗਤ ਨਾਮ ਦੇਵ ਜੀ ਦੇ ਨਿਰਧਾਰਤ ਗੌਂਡ ਰਾਗ ਦੇ ਸ਼ਬਦ ਦਾ ਗਾਇਨ ਦਰੁਤ ਰਚਨਾ ਵਜੋਂ ਤੀਨ ਤਾਲ ਵਿਚ ਕੀਤਾ।

ਮੋਕਉ ਤਾਰਿ ਲੇ ਰਾਮਾ ਤਾਰਿ ਲੇ
ਮੈ ਅਜਾਨੁ ਜਨੁ ਤਰਿਬੇ ਨ ਜਾਨਉ
ਬਾਪ ਬੀਠਲਾ ਬਾਹ
ਦੇ........................

ਇਸ ਵਿਚ ਸੁਰਾਂ ਦੀ ਤਿਲਕਣ ਦਿਲ ਹਲਾ ਦੇਣ ਵਾਲੀ ਸੀ। ਇਸ ਵਿਚ ਸਤਿਗੁਰੂ ਜੀ ਨੇ ਬਹੁਤ ਕੋਮਲਤਾ ਨਾਲ ਇਕ ਦੋ ਤਿਹਾਈਆਂ ਗਾਈਆਂ। ਸਮ ਤੇ ਆਉਂਦਿਆਂ ਹੀ ਗੁਣੀ ਜਨਾਂ ਦੀ ਜ਼ਬਾਨ ਤੋਂ ਬਦੋਂ ਬਦੀ ਵਾਹਵਾ ਨਿਕਲ ਗਈ।

ਹੁਣ ਰਾਗ ਸੂਹੀ ਦੀ ਵਾਰੀ ਸੀ। ਗੁਰੂ ਅਰਜਨ ਦੇਵ ਜੀ ਦੇ ਸੂਹੀ ਰਾਗ ਦੇ ਇਕ ਸ਼ਬਦ ਨੂੰ ਆਧਾਰ ਬਣਾ ਕੇ ਵਡਾ ਖਿਆਲ ਇਕ ਤਾਲ ਵਿਚ ਗਾਇਆ ਗਿਆ।

ਲਾਲਨੁ ਰਾਵਿਆ ਕਵਨ ਗਤੀ ਰੀ
ਸਖੀ ਬਤਾਵਹੁ ਮੁਝਹਿ ਮਤੀ ਰੀ

ਫੇਰ ਫਰੀਦ ਜੀ ਦੇ ਇਕ ਸਲੋਕ ਨੂੰ ਹੀ ਸੂਹੀ ਵਿਚ ਗਾਇਆ ਗਿਆ।

ਢੂਢੇਦੀਏ ਸੁਹਾਗ ਕੂ
ਤਉ ਤਨਿ ਕਾਈ ਕੋਰ
ਜਿਨ੍ਾ ਨਾਉ ਸੁਹਾਗਣੀ
ਤਿਨ੍ਾ ਝਾਕ ਨ ਹੋਰ

ਹੁਣ ਵਾਰੀ ਆਈ ਫਰੀਦ ਜੀ ਦੇ ਇਕ ਹੋਰ ਸ਼ਬਦ ਦੀ ਜੋ ਸੂਹੀ ਲਲਿਤ ਸਿਰਲੇਖ ਹੇਠ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਹੈ।

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥.....

ਇਕ ਤਾਲ ਦੀ ਇਸ ਬੰਦਿਸ਼ ਵਿਚ ਸਤਿਗੁਰੂ ਜੀ ਵਲੋਂ ਨਿਰਧਾਰਤ ਵਜ ਰਹੀ ਲੈਅ ਨਾਲੋਂ ਘਟ ਲੈ ਵਿਚ ਜਦੋਂ ਇਕ ਦੋ ਤਿਹਾਈਆਂ ਬਣਾਈਆਂ ਗਈਆਂ ਤਾਂ ਸਭ ਵਿਦਵਾਨ ਅਸ਼ ਅਸ਼ ਕਰ ਉਠੇ।

ਫਿਰ ਪੰਚਮ ਪਾਤਸ਼ਾਹ ਜੀ ਦਾ ਸੂਹੀ ਰਾਗ ਦਾ ਇਕ ਸ਼ਬਦ ਗਾਇਆ ਗਿਆ

ਘਰ ਮਹਿ ਠਾਕੁਰੁ ਨਦਰਿ ਨ ਆਵੈ॥
ਗਲ ਮਹਿ ਪਾਹਣੁ ਲੈ ਲਟਕਾਵੈ



Sri Satguru Jagjit Singh Ji eLibrary NamdhariElibrary@gmail.com



ਪ੍ਰਸਿੱਧ ਸੰਤੂਰ ਵਾਦਕ ਭਜਨ ਸੋਪੂਰੀ ਸ੍ਰੀ ਸਤਿਗੁਰੂ ਜੀ ਨਾਲ। ਫੋਟੋ : ਗੁਰਮੁਖ ਸਿੰਘ ਦਿਲੀ

ਐਲਾਨੇ ਗਏ ਤਿੰਨ ਰਾਗ ਕੁਸ਼ਲਤਾ ਅਤੇ ਕਾਮਯਾਬੀ ਨਾਲ ਕਲਾਕਾਰਾਂ ਨੇ ਪੇਸ਼ ਕੀਤੇ। ਕਲਾਕਾਰਾਂ ਦੀ ਮਿਲਵੀਂ ਸੁਰ ਗੂੰਜ ਪਾ ਦਿੰਦੀ ਅਤੇ ਨਾਲ ਤਬਲੇ ਦੇ ਬੋਲ ਰਸ ਭਰ ਦਿੰਦੇ। ਇੱਕ ਅਕੱਥ ਅੰਨਦ ਵਾਲਾ ਵਾਤਾਵਰਨ ਬੱਝ ਗਿਆ। ਸ਼ੁਧ ਸਾਤਵਿਕ ਅਤੇ ਭਗਤੀ ਭਰਪੂਰ।

ਇਸ ਤੋਂ ਬਾਦ ਸਿਲਸਿਲਾ ਸ਼ੁਰੂ ਹੋਇਆਂ ਹੋਰ ਬੰਦਸ਼ਾਂ ਦਾ। ਇਹਨਾਂ ਬੰਦਸ਼ਾਂ ਦਾ ਭਰਪੂਰ ਖਜ਼ਾਨਾ ਸਤਿਗੁਰੂ ਜੀ ਕੋਲ ਹੈ। ਪੁਰਾਣੇ ਖਜ਼ਾਨੇ ਵਿਚ ਸਤਿਗੁਰੂ ਜੀ ਨੇ ਆਪ ਹੋਰ ਨਵੀਆਂ ਬੰਦਸ਼ਾਂ ਰਚ ਕੇ ਇਸ ਕੋਸ਼ ਨੂੰ ਹੋਰ ਭਰਪੂਰ ਕਰ ਦਿਤਾ ਹੈ। ਹੁਣ ਗਾਇਕ ਕਲਾਕਾਰਾਂ ਨਾਲ ਹੋਰ ਸਾਰੇ ਸੰਗੀਤ ਸਾਧਕ ਵੀ ਜੁੜ ਗਏ ਅਤੇ ਲਗਭਗ ਸਾਰੇ ਬੱਚੇ ਹੀ ਗਾ ਰਹੇ ਸਨ।

ਰਾਗ ਬਿਹਾਗੜ ਵਿਚ ਗੁਰੂ ਤੇਗ ਬਹਾਦਰ ਜੀ ਦਾ ਸ਼ਬਦ:-

ਹਰਿ ਕੀ ਗਤਿ ਨਹਿ ਕੋਊ ਜਾਨੈ
ਜੋਗੀ ਜਤੀ ਤਪੀ ਪਚਿ ਹਾਰੇ
ਅਰੁ ਬਹੁ ਲੋਗ ਸਿਆਣੇ

ਇਸ ਗਾਇਣ ਦੀ ਵਿਸ਼ੇਸ਼ਤਾ ਸੀ ਗਾਇਕ ਤਬਲੇ ਦੇ ਸਮ ਤੋਂ ਪਹਿਲਾਂ ਅਤੇ ਬਾਦ ਵਿਚ ਸਮ ਦਿਖਾ ਰਹੇ ਸਨ ਜਿਸ ਨੂੰ ਅੰਗਰੇਜ਼ੀ ਵਾਲੇ ਆਫ ਬੀਟ ਆਖਦੇ ਹਨ। ਭਾਰਤੀ ਸੰਗੀਤ ਸ਼ਬਦਾਵਲੀ ਵਿਚ ਅਤੀਤ ਅਤੇ ਅਨਾਗਤ ਆਖਦੇ ਹਨ। ਉਸਦਾ ਪ੍ਰਦਰਸ਼ਨ ਬਹੁਤ ਉਤਸੁਕਤਾ ਅਤੇ ਰਸ ਭਰ ਰਿਹਾ ਸੀ। ਫੇਰ ਮਲਾਰ ਵਿਚ ਦੋ ਰਚਨਾਵਾਂ ਸੁਣਾਈਆਂ ਗਈਆਂ ਪਹਿਲੀ ਸੀ।

ਰਵਿਦਾਸ ਜੀ ਦਾ ਸ਼ਬਦ

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚਮਾਰੰ
ਰਿਦੈ ਰਾਗ ਗੋਬਿਦ ਗੁਣ ਸਾਰੰ.....

ਅਤੇ ਦੂਸਰੀ ਸੀ ਸਵਈਏ ਮਹਲੇ ਤੀਜੇ ਵਿਚੋਂ

ਘਨਹਰ ਬੂੰਦ ਬਸੁਅ ਰੋਮਾਵਲਿ
ਕੁਸਮ ਬਸੰਤ ਗਨੰਤ ਨ ਆਵੈ
ਰਵਿ ਸਸਿ ਕਿਰਣਿ ਉਦਰੁ ਸਾਗਰ ਕੋ
ਗੰਗ ਤਰੰਗ ਅੰਤੁ ਕੋ ਪਾਵੈ
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ
ਕਬਿ ਜਨ ਭਲ ਉਨਹ ਜੋ ਗਾਵੈ
ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਣਿ ਆਵੈ॥

ਬੰਦਸ਼ਾਂ ਦਾ ਅਮੁਲ ਸਿਲਸਿਲਾ ਚਲ ਰਿਹਾ ਸੀ। ਆਸਾਵਰੀ ਵਿਚ ਇਕ ਸੁੰਦਰ ਰਚਨਾ "ਨਿਤ ਕਿਓ ਬੋਲੈ ਚਾਤ੍ਰਿਕਾ ਪੀਆ ਕੇ ਬੈਨ" ਗਾਣ ਨਾਲ ਬਿਰਹਾ ਦੀ ਪੀੜਾ ਤੇ ਮਿਠਤ ਛਾ ਗਈ।

ਆਸਾਵਰੀ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਨਾਈ ਦਸ ਮਾਤਰੀ ਝੱਪ ਤਾਲ ਵਿਚ ਰਚਨਾ ਨਾਲ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਸਦਾ ਬਹਾਰ ਸੁੰਦਰਤਾ ਬਖੇਰ ਰਿਹਾ ਸੀ।

ਨਾ ਭੀਜੈ ਰਾਗੀ ਨਾਦੀ ਬੇਦਿ
ਨਾ ਭੀਜੈ ਸੁਰਤੀ ਗਿਆਨੀ ਜੋਗਿ॥

ਫਿਰ ਆਸਾਵਰੀ ਦੀਆਂ ਸੁਰਾਂ ਵਿਚ ਧੰਨਾ ਭਗਤ ਦਾ ਸ਼ਬਦ:-



Sri Satguru Jagjit Singh Ji eLibrary NamdhariElibrary@gmail.com

ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ
ਬਿਬਹਿ ਨ ਜਾਨਸਿ ਕੋਈ
ਜੇ ਧਾਵਹਿ ਬ੍ਰਹਮੰਡ ਖੰਡ ਕਉ
ਕਰਤਾ ਕਰੈ ਸੁ ਹੋਈ

ਬੰਦਸ਼ਾਂ ਦੀ ਜਿਸ ਤਰਾਂ ਬਾਰਸ਼ ਹੋ ਰਹੀ ਸੀ ਉਹ ਸੰਭਾਲਣੀ ਕਲਮਾਂ ਦੇ ਵਸ ਦੀ ਗਲ ਨਾ ਰਹੀ। ਮਲਹਾਰ, ਹੋਰੀ, ਧਮਾਰ, ਜੌਨਪੁਰੀ, ਰਾਗ ਗਾਰਾ ਮੇਘ ਵਿਚ ਅਤਿ ਕਲਾਤਮਕ ਰਚਨਾਵਾਂ ਸਿਲਸਲੇਵਾਰ ਆ ਰਹੀਆਂ ਸਨ। ਪੰਡਿਤ ਰਾਜਨ ਮਿਸ਼ਰਾ ਵੀ ਵਿਚ ਵਿਚ ਤਾਨਾਂ ਅਲਾਪਦੇ ਅਤੇ ਇਕ ਅਦਭੁਤ ਰਸ ਬਿਖਰ ਜਾਂਦਾ। ਸਤਿਗੁਰੂ ਜੀ ਦਾ ਮਾਰਗ ਦਰਸ਼ਨ ਅਤੇ ਖੁਦ ਅਪਣੇ ਮੁਖ ਦੁਆਰਾ ਗਾਇਨ, ਵੱਡੇ ਭਾਗਾਂ ਨਾਲ ਹੀ ਸੁਣਨ ਨੂੰ ਮਿਲਦਾ ਹੈ। ਪੰਡਿਤ ਰਾਜਨ ਮਿਸ਼ਰਾ ਵਲੋਂ ਆਪਣੇ ਬਜ਼ੁਰਗ ਬੜੇ ਰਾਮਦਾਸ ਜੀ ਦੀਆਂ ਰਚਨਾਵਾਂ ਦਾ ਵੀ ਸੁੰਦਰ ਪ੍ਰਦਰਸ਼ਨ ਕੀਤਾ ਗਿਆ। ਕਿਸੇ ਨੂੰ ਵੀ ਪਤਾ ਨਹੀਂ ਸੀ ਕਿ ਸਮਾਂ ਕਿੰਨਾ ਬੀਤਿਆਂ ਹੈ ਜਦੋਂ ਐਲਾਨ ਹੋਇਆਂ ਕਿ ਦੁਪਹਿਰ ਦੇ ਭੋਜਨ ਬਾਦ ਫੇਰ ਬੈਠਕ ਹੋਵੇਗੀ। ਜਿਹੜੇ ਕਲਾਕਾਰ ਪਹਿਲਾਂ ਗਾਣਾ ਗਾ ਰਹੇ ਸਨ ਹੁਣ ਉਹ ਆਏ ਪਰਾਹੁਣਿਆਂ ਅਗੇ ਲੰਗਰ ਪਰੋਸ ਰਹੇ ਸਨ। ਲੰਗਰ ਵਿਚ ਪਦਾਰਥਾਂ ਦੀ ਗਿਣਤੀ ਅਤੇ ਸੁਆਦ ਪਹਿਲਾਂ ਸੁਣੇ ਸੰਗੀਤ ਨਾਲੋਂ ਘਟ ਨਹੀਂ ਸੀ ਜਾਂ ਇਹ ਕਹਿ ਲਈਏ ਕਿ ਲੰਗਰ ਵੀ ਸੰਗੀਤ ਮਈ ਰਾਗ ਰਸ ਅਤੇ ਰਾਮ ਰਸ ਨਾਲ ਭਰਪੂਰ ਸੀ।

ਦੂਸਰੀ ਬੈਠਕ ਦੀ ਸ਼ੁਰੂਆਤ ਨੌਜਵਾਨ ਕਲਾਕਾਰ ਪ੍ਰਭਜੀਤ ਸਿੰਘ ਦੇ ਬੰਸਰੀ ਵਾਦਨ ਨਾਲ ਹੋਈ। ਰਾਗ ਦੇਸ ਦੀਆਂ ਸੁਰਾਂ ਬੰਸਰੀ ਦੀ ਮਧੁਰਤਾ ਨਾਲ ਅਸਰ ਪਾ ਰਹੀਆਂ ਸਨ ਕਿ ਫਿਰ ਗਾਇਨ ਸ਼ੁਰੂ ਹੋ ਗਿਆ।

ਹੁਣ ਰਾਗ ਸ਼ੰਕਰਾ ਸ਼ੁਰੂ ਹੋ ਗਿਆ। ਪੰਡਿਤ ਰਾਜਨ ਮਿਸ਼ਰਾ ਖੁਦ ਬੱਚਿਆਂ ਦੀ ਅਗਵਾਈ ਕਰ ਰਹੇ ਸਨ। ਝੱਪ ਤਾਲ ਦੀ ਬੰਦਿਸ਼ ਦੇ ਬੋਲ ਸਨ।

ਖਵਾਜਾ ਦੀਨ ਪੀਰ ਅਜਮਰੇ ਆਏ।

ਗੁਰੂ ਅਰਜਨ ਦੇਵ ਜੀ ਦੇ ਵਡਹੰਸ ਦੇ ਸ਼ਬਦ ਨੂੰ ਇਕ ਤਾਲ ਵਿਚ ਗਾਇਆ ਗਿਆ

ਮੇਰੇ ਪ੍ਰਭ ਪ੍ਰੀਤਮ ਨਾਮੁ ਅਧਾਰਾ॥
ਹਉ ਸੁਣਿ ਸੁਣਿ ਜੀਵਾ ਨਾਮੁ ਤੁਮਾਰਾ॥

ਹੁਣ ਵਾਰੀ ਆ ਗਈ ਪੌਣ ਸਿਵਾਈਆਂ ਮਾਤਰਾ ਨਾਲ ਤਾਲਾਂ ਦੀ, ਪੌਣੇ ਅੱਠ ਮਾਤਰਾ ਵਿਚ ਆਟੇ ਵਾਲੇ ਧਾਮੇ ਦੇ ਬੋਲਾਂ ਨਾਲ ਗੂੰਜ ਪੈ ਗਈ ਗੁਰੂ ਅਰਜਨ ਦੇਵ ਜੀ ਦੇ ਰਾਗ ਕਲਿਆਣ ਦੇ ਸ਼ਬਦ ਦੀ

ਗੁਨ ਨਾਦ ਧੁਨਿ ਅਨੰਦ ਬੇਦ
ਕਥਤ ਸੁਨਤ ਮੁਨਿ ਜਨਾ
ਮਿਲਿ ਸੰਤ ਮੰਡਲੀ
ਗਿਆਨ ਧਿਆਨ ਮਾਨ ਦਾਨ
ਮਨ ਰਸਿਕ ਰਸਮ ਨਾਮੁ ਜਪਤ
ਤਹ ਪਾਪ ਖੰਡਲੀ

ਮੁਸ਼ਕਲ ਤਾਲ ਵਿਚ ਤਿਹਾਈਆਂ ਦੀ ਕਾਂਟ ਛਾਂਟ ਬੋਲ ਬਾਂਟ ਤੇ ਸੁਰ ਵਿਸਥਾਰ ਦਾ ਕੰਮ ਕਮਾਲ ਦੀ ਪਰਬੀਨਤਾ ਦਾ ਸੀ। ਕਿਆ ਬਾਤ, ਬਹੁਤ ਖ਼ੂਬ, ਅੰਨਦ ਆ ਗਿਆ ਇਹ ਹੀ ਸ਼ਬਦ ਵੱਡੇ ਵੱਡੇ ਗੁਣੀ ਜਨਾਂ ਦੇ ਬੁਲਾਂ ਤੇ ਸਨ।

ਮਾਲਕੌਂਸ ਸ਼ੁਰੂ ਹੋ ਗਿਆ।

ਯਾ ਰਬਾ ਮੇਰੀ ਬੇੜੀ ਨੂੰ ਪਾਰ ਲੰਘਾਵੀਂ
ਅਪਣਾ ਤੂੰ ਫ਼ਜ਼ਲ ਕਰੀਂ
ਛਿਰੀ ਮੰਝਧਾਰ ਘਾਟ ਨਾ ਆਵਹਿ ਨੇਰੇ

ਪੌਣੇ ਚੌਦਾਂ ਮਾਤਰਾਂ, ਬੇੜੀ ਤੇ ਸਮ, ਲੰਬੀ ਹੇਕ ਨਾਲ ਸ਼ੁਰੂ ਉਪਰਲੀ ਸੁਰ ਐਸੀਆਂ ਚੀਜ਼ਾਂ ਹੋਰ ਕੌਣ ਸੁਣਾਵੇ...

ਰਾਜਨ ਜੀ ਨੇ ਦਸਿਆ ਕਿ ਅਫਰੀਕਾ ਵਿਚ ਦੀਵਾਨ ਅੰਦਰ ਹੀ ਸਤਿਗੁਰੂ ਜੀ ਨੇ ਇਕ ਬੰਦਿਸ਼ ਤਿਆਰ ਕੀਤੀ ਮਾਲਕੌਂਸ ਵਿਚ ਫੇਰ ਉਹਨਾਂ ਨੇ ਗਾ ਕੇ ਵਿਸਥਾਰ ਕੇ ਅੰਨਦ ਵਿਭੋਰ ਕੀਤਾ।

ਨਾਨਕ ਬਿਜੁਲੀਆ ਚਮਕੰਨਿ
ਘੁਰਨਿ ਘਟਾ ਅਤਿ ਕਾਲੀਆ
ਬਰਸਨਿ ਮੇਘ ਅਪਾਰ ਨਾਨਕ
ਸੰਗਮਿ ਪਿਰੀ ਸੁਹੰਦੀਆ

ਗੁਰੂ ਗੋਬਿੰਦ ਸਿੰਘ ਜੀ ਦੀ ਇਕ ਰਚਨਾ ਦਸਮ ਗ੍ਰੰਥ ਵਿਚੋਂ ਸੀ ਉਹ ਨੋਟ ਨਹੀਂ ਸੀ ਕੀਤੀ ਜਾ ਸਕਦੀ। ਬਹੁਤ ਜ਼ਬਦਸਤ ਬੋਲਾਂ ਵਾਲੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਲਕੌਂਸ ਦੀ ਸੁਰਾਂ ਵਿਚ ਬੰਨਿਆ ਤੇ ਬਹੁਤ ਜੋਰਦਾਰ ਗਾਇਣ ਜਿਸ ਨਾਲ ਸਰੀਰ ਦੇ ਸਾਰੇ ਅੰਗ ਹਿਲ ਜਾਣ ਇਸ ਰਚਨਾ ਦਾ ਚੋਲਾ ਬਣਾਇਆ। ਰਾਜਨ ਜੀ ਨੇ ਗਾਣਾ ਰੋਕ ਕੇ ਇਸ ਦੀ ਵਿਸ਼ੇਸ਼ਤਾ ਦਸੀ ਅਤੇ ਕਿਹਾ ਕਿ ਨਕਲੀ ਦੰਦਾਂ ਵਲੇ ਨਹੀਂ ਇਸ ਨੂੰ ਗਾ ਸਕਦੇ। ਉਸਤਾਦ ਹਰਭਜਨ ਸਿੰਘ ਦੀ ਪੋਲੇ ਮੂੰਹ ਟਿਪਣੀ ਸੀ ਜਾਂ ਅੰਦਰ ਚਲੇ ਜਾਣਗੇ ਜਾਂ (ਦੰਦ) ਬਾਹਰ ਡਿੱਗ ਪੈਣਗੇ। ਹਾਸੇ ਦਾ ਫੁਹਾਰਾ ਛੁਟ ਗਿਆ।

ਜਦੋਂ ਬਾਕੀ ਕਲਾਕਾਰ ਵਾਰੀ ਵਾਰੀ ਆਗਿਆ ਲੈ ਲੈ ਕੇ ਵਿਦਾ ਹੋ ਰਹੇ ਸਨ ਤਾਂ ਸਤਿਗੁਰੂ ਜੀ ਅਜੇ ਵੀ ਆਸਣ ਤੇ ਬਿਰਾਜਤ ਸਨ। ਤੋਬਾ! ਏਨੀ ਲੰਮੀ ਬੈਠਕ ਤੇ ਜ਼ਰਾ ਵੀ ਥਕਾਨ ਮਹਿਸੂਸ ਨਹੀਂ ਕੀਤੀ। ਯਾਦ ਆਇਆ "ਰੱਬ ਖਾਂਦਾ ਰਾਗ ਨਿਆਮਤਾਂ"।


Sri Satguru Jagjit Singh Ji eLibrary NamdhariElibrary@gmail.com



ਸ੍ਰੀ ਗੁਰਬਖਸ਼ ਸਿੰਘ ਮਠਾੜੂ (ਇੰਗਲੈਂਡ) ਦੁਆਰਾ ਤਾਰ ਸ਼ਹਿਨਾਈ ਵਾਦਨ।



ਸ੍ਰੀ ਵਰਿੰਦਰ ਕੁਮਾਰ. ਸ੍ਰੀ ਭਜਨ ਸੰਪੂਰੀ, ਜਗਦੀਸ਼ ਸਿੰਘ ਵਰਿਆਮ ਅਤੇ ਭਾਈ ਬਲਬੀਰ ਸਿੰਘ ਰਾਗੀ।



ਸ੍ਰੋਤਾ ਮੰਡਲ



Sri Satguru Jagjit Singh Ji eLibrary NamdhariElibrary@gmail.com

# ਅਮਰ ਭਾਰਤੀ ਦੀ "ਅਲਹ ਵਰਸਉ ਮੇਹੁ*"



ਸ੍ਰੀ ਅਮਰ ਭਾਰਤੀ ਜੀ ਵਰਿਆਮ ਪਰਿਵਾਰ ਦੇ ਸਤਿਕਾਰਤ ਲੇਖਕ ਹੀ ਨਹੀਂ ਸਗੋਂ ਇਸ ਦੇ ਪਰਮ ਸਹਿਯੋਗੀ ਅਤੇ ਅਧਿਕਾਰ ਵਾਲੇ ਦੋਸਤ ਹਨ। ਬਹੁਤ ਸਾਰੇ ਰਸਾਲਿਆਂ, ਅਖਬਾਰਾਂ ਵਿਚ ਉਹਨਾਂ ਦੀਆਂ ਲਿਖਤਾਂ ਮਾਨ ਸਤਿਕਾਰ ਨਾਲ ਛਾਪੀਆਂ ਜਾਂਦੀਆਂ ਹਨ। ਦਰਸ਼ਨ, ਇਤਿਹਾਸ, ਖੋਜ ਅਤੇ ਯਾਤਰਾ ਨਾਲ ਸੰਬੰਧਤ ਲੇਖਾਂ ਦੀਆਂ ਉਹਨਾਂ ਦੀਆਂ ਪੰਜ ਅਹਿਮ ਪੁਸਤਕਾਂ ਛਪ ਚੁੱਕੀਆਂ ਹਨ। ਬੰਗਲਾ ਭਾਸ਼ਾ ਦੇ ੧੦ ਪ੍ਰਸਿੱਧ ਨਾਵਲਾਂ ਦਾ ਉਨ੍ਹਾਂ ਸਿੱਧਾ ਪੰਜਾਬੀ ਵਿਚ ਅਨੁਵਾਦ ਕੀਤਾ ਹੈ। ਅਸਮੀਆ ਭਾਸ਼ਾ ਤੋਂ ਅਨੁਵਾਦਤ ਇਕ ਪੁਸਤਕ ਵੀ ਛਪ ਚੁੱਕੀ ਹੈ। ਅਨੁਵਾਦ ਦੇ ਖੇਤਰ ਵਿਚ ਉਹ ਭਾਰਤੀ ਸਾਹਿਤ ਅਕੈਡਮੀ ਤੋਂ ਪੁਰਸਕਾਰ ਪ੍ਰਾਪਤ ਕਰ ਚੁੱਕੇ ਹਨ। ਉਹ ਦਿੱਲੀ ਤੋਂ ਛਪਣ ਵਾਲੇ ਪੰਜਾਬੀ ਦੇ ਰੋਜ਼ਾਨਾ ਅਖਬਾਰ ਨਵਾਂ ਹਿੰਦੁਸਤਾਨ ਦੇ ਸਫਲ ਸੰਪਾਦਕ ਰਹੇ ਹਨ ਇਸ ਤੋਂ ਇਲਾਵਾ ਹੋਰ ਵੀ ਪੱਤਰਕਾਵਾਂ ਦੇ ਸੰਪਾਦਨ ਵਿਚ ਆਪ ਦੀ ਛੋਹ ਲੱਗੀ ਹੈ। ਹੁਣੇ ਹੁਣੇ ਉਹਨਾਂ ਦੀਆਂ ਦੋ ਪੁਸਤਕਾਂ ਛਪੀਆਂ ਹਨ। ਇਕ ਹੈ ਯਾਤਰਾ ਲੇਖਾਂ ਦਾ ਸੰਗ੍ਰਹਿ "ਮੈਂ ਅਜੇ ਵਾਪਸ ਨਹੀਂ ਆਇਆ" ਅਤੇ ਦੂਸਰੀ 'ਹੈ ਅਲਹ ਵਰਸਉ ਮੇਹੁ।'

ਇਸ ਪੁਸਤਕ ਬਾਰੇ ਜ਼ਿਕਰ ਕਰਨ ਲਗਿਆਂ ਉਚਿਤ ਇਹ ਹੀ ਲਗਾ ਹੈ ਕਿ ਇਸ ਬਾਰੇ ਖੁਦ ਭਾਰਤੀ ਜੀ ਦੇ ਸ਼ਬਦਾਂ ਨੂੰ ਇਥੇ ਪੇਸ਼ ਕੀਤਾ ਜਾਵੇ ਜੋ ਉਹਨਾਂ ਪੁਸਤਕ ਦੇ ਪਰੀਚੈ ਵਜੋਂ ਸ਼ੁਰੂ ਵਿਚ ਹੀ ਦਰਜ ਕੀਤੇ ਹਨ।

"ਅਲਹ ਵਰਸਉ ਮੇਹੁ" ਉਸ ਰਸਧਰਾ ਦਾ ਇਕ ਛੋਟਾ ਜਿਹਾ ਰੂਪ ਹੈ ਜੋ ਮੈਂ ਪਿਛਲੇ ਕੁਝ ਦਹਾਕਿਆਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗ-ਸਾਥ ਵਿਚ ਬਰਸਦੀ ਅਨੁਭਵ ਕੀਤੀ ਹੈ।

ਪਰਚੱਲਤ ਸੰਸਾਰਕ ਦ੍ਰਿਸ਼ਟੀ ਤੋਂ ਗੁਰੂ-ਸਤਿਗੁਰੂ ਬਾਰੇ ਜੋ ਆਮ ਧਾਰਨਾ ਹੈ ਇਸ ਪੁਸਤਕ ਵਿਚੋਂ ਉਸ ਤਰ੍ਹਾਂ ਦੇ ਗੁਰੂ ਨੂੰ ਲੱਭਣਾ ਮੁਸ਼ਕਿਲ ਹੈ। ਇਸ ਪੁਸਤਕ ਵਿਚ ਜਿਸ ਗੁਰੂ ਨਾਲ ਸੰਗਤ ਹੁੰਦੀ ਹੈ, ਉਹ ਕੇਵਲ ਨਾਮ ਜਪਾਉਣ ਤੇ ਸਦਉਪਦੇਸ਼ ਦੇਣ ਵਾਲਾ ਗੁਰੂ ਹੀ ਨਹੀਂ, ਸਗੋਂ ਧੜਕਦੇ, ਉਮ੍ਹਲਦੇ ਜਜ਼ਬਿਆਂ ਵਾਲਾ, ਸਿੱਖਦਾ, ਸਿਖਾਉਂਦਾ, ਰਸਮਯ ਤੇ ਲੀਲਾਧਰ ਸਤਿਗੁਰੂ ਹੈ।

ਉਸ ਨੂੰ ਆਪ ਗਾਉਂਦਿਆਂ ਅਤੇ ਗਾਣ ਸੁਣਦਿਆਂ , ਕੁਦਰਤ ਦੇ ਰੰਗਾਂ-ਰੂਪਾਂ ਨਾਲ ਇਕਰਸ ਹੁੰਦਿਆਂ ਤੇ ਉਸ ਤੋਂ ਬਲਿਹਾਰੀ ਜਾਂਦਿਆਂ ਵੇਖਿਆ ਜਾ ਸਕਦਾ ਹੈ। ਕਿਤੇ ਉਹ ਕੌਤਕ ਭਰੇ ਬਾਲਕ ਵਾਂਗ ਕਿਲਕਾਰੀ ਮਾਰਦਾ ਹੈ, ਕਿਤੇ ਇਕ ਪ੍ਰੇਮੀ ਵਾਂਗ ਮਸਤ ਤੇ ਉਦਾਸ ਹੁੰਦਾ ਹੈ ਤੇ ਕਿਤੇ ਪਰੌੜ੍ਹ ਬਜ਼ੁਰਗ ਵਾਂਗ ਆਚਰਨ ਕਰਦਾ ਹੈ। ਨੀਂਦ ਅਤੇ ਸੰਗੀਤ ਵੇਲੇ ਉਹ ਬੇਨੇਮਾ ਹੈ ਪਰ ਸਾਧਨ-ਭਜਨ ਪੱਖੋਂ ਪੱਕਾ ਨਿਤਨੇਮੀ ਹੈ। ਉਹ ਅਣਥੱਕ ਯਾਤਰੀ ਹੈ, ਸਜਗ ਦ੍ਰਸ਼ਟਾ ਅਤੇ ਪ੍ਰੇਮ ਪਿਆਰ ਦਾ ਸ੍ਰਸ਼ਟਾ ਹੈ।

ਐਸੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗ-ਸਾਥ ਵਿਚ ਕਈ ਸਾਰੀਆਂ ਯਾਤਰਾਵਾਂ ਕਰਨ ਦਾ ਅਤੇ ਗਵਾਂਢੀ ਦੇਸ਼ 'ਸਿਆਮ' ਨੂੰ ਵੇਖਣ ਦਾ ਮੌਕਾ ਮੈਨੂੰ ਮਿਲਿਆ ਹੈ। ਉਸ ਸੰਗ ਸਾਥ ਵਿਚ ਕਈ ਛਿਣ ਇਹੋ ਜਿਹੇ ਆਉਂਦੇ ਰਹੇ ਨੇ ਜਿਹੜੇ ਕਿਸੇ ਦੇ ਵੀ ਜੀਵਨ ਨੂੰ ਰਸ ਨਾਲ ਲਬਾ ਲਬ ਭਰ ਦੇਣ ਵਿਚ ਸਮਰੱਥ ਹੁੰਦੇ ਨੇ। ਉਨ੍ਹਾਂ ਛਿਣਾ ਨੂੰ ਮਾਣਨ ਦਾ ਮੌਕਾ ਇਸ ਪੁਸਤਕ ਦੇ ਪਾਠਕਾਂ ਨੂੰ ਵੀ ਮਿਲੇਗਾ।

ਇਸ ਪੁਸਤਕ ਵਿਚ ਕੁਝ ਲੇਖ ਉਸ ਨਾਮਧਾਰੀ ਸਮਾਜ ਨਾਲ ਸਬੰਧਤ ਅਜ਼ਾਦੀ ਦੇ ਸੰਘਰਸ਼, ਧਰਮ ਸਮਾਜ, ਸਭਿਅਤਾ ਅਤੇ ਸੰਸਕ੍ਰਿਤੀ ਦੀ ਚਰਚਾ ਵਾਲੇ ਵੀ ਹਨ - ਜਿਸ ਸਮਾਜ ਦੇ ਸ੍ਰਸ਼ਟਾ ਸਤਿਗੁਰੂ ਰਾਮ ਸਿੰਘ ਤੇ ਇਸ ਵਾਲੇ ਦੇ ਰਾਹਬਰ ਸਤਿਗੁਰੂ ਜਗਜੀਤ ਸਿੰਘ ਜੀ ਹਨ। ਕੁਝ ਲੇਖ ਏਹੋ ਜਿਹੇ ਵੀ ਹਨ- ਜਿਨ੍ਹਾਂ ਨੂੰ ਉਸ ਦ੍ਰਿਸ਼ਟੀ ਤੋਂ ਸੰਸਾਰ ਵਿਆਪੀ ਕੈਨਵਸ ਉਪਰ ਵੇਖਣ ਦੀ ਕੋਸ਼ਿਸ਼ ਵਜੋਂ ਲਿਖਿਆ ਗਿਆ ਹੈ - ਜਿਸ ਦਾ ਆਧਾਰ ਗੁਰਬਾਣੀ ਹੈ ਅਤੇ ਉਹ ਗੁਰਬਾਣੀ ਨਾਮਧਾਰੀ ਸਮਾਜ ਲਈ ਵੀ ਰੱਬੀ ਬਾਣੀ ਦਾ ਦਰਜਾ ਰੱਖਦੀ ਹੈ।"

*ਇਸ ਪੁਸਤਕ ਵਿਚੋਂ ਅਸੀਂ ਕੁਝ ਅੰਸ਼ ਨਮੂਨੇ ਵਜੋਂ ਛਾਪ ਰਹੇ ਹਾਂ:-*

**—ਸੰਪਾਦਕ**

---

* *'ਅਲਹ ਵਰਸਉ ਮੇਹੁ' ਪ੍ਰਕਾਸ਼ਕ ਮਨਪ੍ਰੀਤ ਪ੍ਰਕਾਸ਼ਨ, ਦਿੱਲੀ-ਜਲੰਧਰ ਮੁੱਲ ੧੭੦ ਰੁਪਏ, ਪੱਕੀ ਜਿਲਦ, ਪੰਨੇ ੧੯੩*



Sri Satguru Jagjit Singh Ji eLibrary NamdhariElibrary@gmail.com

### ਭੈਣੀ ਸਾਹਿਬ ਨਾਲ ਜੁੜੇ ਕੁਝ ਬੇਚੈਨ ਸਵਾਲ:

ਨਾਮਧਾਰੀ ਸਮਾਜ ਹੀ ਇਕੋ ਇਕ ਸਮਾਜ ਸੀ ਜਿਸ ਨੇ ਪੰਜਾਬ ਵਿਚੋਂ ਅੰਗਰੇਜ਼ੀ ਸਰਕਾਰ ਵਿਰੁੱਧ ਸਿੱਧਾ ਅੰਦੋਲਨ ਚਲਾਇਆ। ਅੰਗਰੇਜ਼ਾਂ ਨੇ ਪਹਿਲਾਂ ਤਾਂ ਪੂਰੀ ਤਾਕਤ ਅਤੇ ਤਸ਼ੱਦਦ ਨਾਲ ਉਸ ਆਂਦੋਲਨ ਨੂੰ ਦਬਾਣ ਦੀ ਕੋਸ਼ਿਸ਼ ਕੀਤੀ, ਫਿਰ ਅਜਬ ਅਜਬ ਅਫਵਾਹਾਂ ਫੈਲਾ ਕੇ ਜੀਵਨ ਦੇ ਪ੍ਰਤੀ ਉਤਸ਼ਾਹ ਹੀ ਖਤਮ ਕਰ ਦੇਣ ਦਾ ਉਪਰਾਲਾ ਕੀਤਾ।

ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ਾਂ ਵਿਰੁੱਧ ਆਂਦੋਲਨ ਵੇਲੇ ਸੋਚਿਆ ਅਤੇ ਇਸ ਬਾਰੇ ਕੋਸ਼ਿਸ਼ ਵੀ ਕੀਤੀ ਕਿ ਰੂਸ ਦੀ ਫੌਜੀ ਤਾਕਤ ਨੂੰ ਅੰਗਰੇਜ਼ਾਂ ਖਿਲਾਫ ਵਰਤਿਆ ਜਾਵੇ। ਉਸ ਵੇਲੇ ਇਹ ਮੰਨਿਆਂ ਜਾਂਦਾ ਸੀ ਕਿ ਇਕ ਰੂਸ ਹੀ ਹੈ ਜਿਹੜਾ ਅੰਗਰੇਜ਼ਾਂ ਨੂੰ ਸਬਕ ਸਿਖਾ ਸਕਦਾ ਹੈ। ਅੰਗਰੇਜ਼ ਰੂਸ ਕੋਲੋਂ ਡਰਦੇ ਵੀ ਬਹੁਤ ਸਨ। ਏਸੇ ਗੱਲ ਨੂੰ ਧਿਆਨ ਵਿਚ ਰੱਖ ਕੇ ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਗੁਰਚਰਨ ਸਿੰਘ ਨੂੰ ਰੂਸ ਦੇ ਬਾਦਸ਼ਾਹ ਜ਼ਾਰ ਕੋਲੋਂ ਫੌਜੀ ਸਹਾਇਤਾ ਲੈਣ ਲਈ ਭੇਜਿਆ ਸੀ।

ਉਂਜ ਰੂਸ ਕੋਲੋਂ ਅੰਗਰੇਜ਼ਾਂ ਵਿਰੁੱਧ ਭਾਰਤ ਵੱਲੋਂ ਫੌਜੀ ਸਹਾਇਤਾ ਮੰਗਣ ਦਾ ਇਹ ਪਹਿਲਾ ਮੌਕਾ ਨਹੀਂ ਸੀ। ਇਸਤੋਂ ਪਹਿਲਾਂ - ਸੰਨ ੧੮੫੭ ਦੇ ਸੁਤੰਤਰਤਾ ਯੁੱਧ ਦੀ ਤਿਆਰੀ ਸਮੇਂ ਵੀ ਹਿੰਦੁਸਤਾਨ ਵੱਲੋਂ ਏਸੇ ਮਕਸਦ ਲਈ ਭੇਜਿਆ ਗਿਆ ਸੀ।

ਅਜ਼ੀਮੁੱਲਾ ਖਾਂ ਰੂਸ ਅਤੇ ਹੋਰ ਕਈ ਯੂਰਪੀ ਮੁਲਕਾਂ ਵਿਚ ਗਿਆ ਸੀ ਅਤੇ ਅੰਗਰੇਜ਼ਾਂ ਦੇ ਖਿਲਾਫ ਉਹਨਾਂ ਕੋਲੋਂ ਫੌਜੀ ਸਹਾਇਤਾ ਚਾਹੀ ਸੀ।

### ਯੂਰਪ ਦੇ ਦੇਸ਼ਾਂ ਵਿਚ ਅਜ਼ੀਮੁੱਲਾ ਖਾਂ :

"ਹੋਰ ਦੇਸ਼ਾਂ ਵਿਚ ਹੁੰਦਾ ਹੋਇਆ ਅਜ਼ੀਮੁੱਲਾ ਖਾਂ ਟਰਕੀ ਦੀ ਰਾਜਧਾਨੀ ਕੁਸਤੁਨਤੂਨੀਆਂ ਪਹੁੰਚਿਆ। ਉਹਨਾਂ ਦਿਨਾਂ ਵਿਚ ਰੂਸ ਅਤੇ ਇੰਗਲਿਸਤਾਨ ਵਿਚਕਾਰ ਜੰਗ ਜਾਰੀ ਸੀ। ਅਜ਼ੀਮੁੱਲਾ ਖਾਂ ਨੇ ਸੁਣਿਆ ਕਿ ਹੁਣੇ ਹੁਣੇ ਸੇਬਸਤੇ ਪੋਲ ਦੀ ਲੜਾਈ ਵਿਚ ਰੂਸ ਨੇ ਅੰਗਰੇਜ਼ਾਂ ਨੂੰ ਹਰਾ ਦਿੱਤਾ ਹੈ। ਅਜ਼ੀਮੁੱਲਾ ਖਾਂ ਰੂਸ ਪਹੁੰਚਿਆ। ਕਈ ਅੰਗਰੇਜ਼ ਇਤਿਹਾਸ ਲੇਖਕਾਂ ਨੇ ਇਹ ਰਾਏ ਪ੍ਰਗਟ ਕੀਤੀ ਹੈ ਕਿ ਅਜ਼ੀਮੁੱਲਾ ਖਾਂ ਨਾਨਾ ਸਾਹਿਬ ਵੱਲੋਂ ਅੰਗਰੇਜ਼ਾਂ ਦੇ ਖਿਲਾਫ ਰੂਸ ਨਾਲ ਸੰਧੀ ਕਰਨ ਲਈ ਰੂਸ ਗਿਆ ਸੀ। ਰੂਸ ਵਿਚ ਪ੍ਰਸਿੱਧ ਅੰਗਰੇਜ਼ ਵਿਦਵਾਨ ਰਸਲ ਨਾਲ, ਜੋ ਲੰਦਨ ਦੇ ਅਖਬਾਰ 'ਟਾਈਮਜ਼' ਦਾ ਪੱਤਰ-ਪ੍ਰੇਰਕ ਸੀ, ਅਜ਼ੀਮੁੱਲਾ ਖਾਂ ਦੀ ਮੁਲਾਕਾਤ ਹੋਈ। ਇਕ ਦਿਨ ਰਸਲ ਨਾਲ ਬੈਠ ਕੇ ਅਜ਼ੀਮੁੱਲਾ ਖਾਂ ਬੜੇ ਸ਼ੌਕ ਨਾਲ ਦਿਨ ਭਰ ਅੰਗਰੇਜ਼ਾਂ ਤੇ ਰੂਸੀਆਂ ਦੀ ਲੜਾਈ ਵੇਖਦਾ ਰਿਹਾ। ਰਸਲ ਨੇ ਲਿਖਿਆ ਹੈ ਕਿ ਰੂਸੀ ਤੋਪ ਦਾ ਇਕ ਗੋਲਾ ਅਜ਼ੀਮੁੱਲਾ ਖਾਂ ਦੇ ਠੀਕ ਪੈਰ ਦੇ ਕੋਲ ਆ ਕੇ ਫਟਿਆ, ਪਰ ਅਜ਼ੀਮੁੱਲਾ ਖਾਂ ਆਪਣੀ ਥਾਂ ਤੋਂ ਵਾਲ ਭਰ ਵੀ ਲਾਂਭੇ ਨਾ ਹਟਿਆ। ਪਤਾ ਨਹੀਂ ਰੂਸ ਤੋਂ ਅਜ਼ੀਮੁੱਲਾ ਖਾਂ ਹੋਰ ਕਿਥੇ ਕਿਥੇ ਗਿਆ। ਪਰ ਇਸ ਵਿਚ ਸੰਦੇਹ ਨਹੀਂ ਕਿ ਅਜ਼ੀਮੁੱਲਾ ਖਾਂ ਨੇ ਇਟਲੀ, ਰੂਸ, ਟਰਕੀ, ਮਿਸਰ ਆਦਿ ਦੇਸ਼ਾਂ ਦੀ ਹਮਦਰਦੀ ਆਪਣੇ ਭਵਿਖਤ ਸਵਾਧੀਨਤਾ ਯੁਧ ਲਈ ਹਾਸਿਲ ਕਰਨ ਦੀ ਕੋਸ਼ਿਸ਼ ਕੀਤੀ। ਲਾਰਡ ਰਾਬਰਟਸ ਨੇ ਆਪਣੀ ਪੁਸਤਕ 'ਫਾਰਟੀ ਈਯਰਸ ਇੰਨ ਇੰਡੀਆ' ਵਿਚ ਲਿਖਿਆ ਹੈ ਕਿ ਉਸ ਨੇ ਅਜ਼ੀਮੁੱਲਾ ਖਾਂ ਦੀਆਂ ਕਈ ਚਿੱਠਿਆਂ ਇਸ ਸਬੰਧ ਵਿਚ ਟਰਕੀ ਦੇ ਸੁਲਤਾਨ ਅਤੇ ਮਰਪਾਸ਼ਾ ਦੇ ਨਾਮ ਲਿਖੀਆਂ ਵੇਖੀਆਂ ਨੇ। ਇਹਨਾਂ ਚਿੱਠੀਆਂ ਵਿਚ ਭਾਰਤ ਦੇ ਅੰਦਰ ਅੰਗਰੇਜ਼ਾਂ ਦੇ ਅਤਿਆਚਾਰਾਂ ਦਾ ਜ਼ਿਕਰ ਹੈ।"

### ਗੈਰੀਬਾਲਡੀ ਅਤੇ ਭਾਰਤੀ ਕ੍ਰਾਂਤੀ :

ਪੰਡਿਤ ਸੁੰਦਰ ਲਾਲ ਅੱਗੇ ਚਲ ਕੇ ਉਪਰਲੇ ਸਿਰਲੇਖ ਹੇਠ ਲਿਖਦੇ ਨੇ "ਇਹ ਪਤਾ ਨਹੀਂ ਕਿ ਅਜ਼ੀਮੁੱਲਾ ਖਾਂ ਨੂੰ ਆਪਣੇ ਇਹਨਾਂ ਜਤਨਾਂ ਵਿਚ ਕਿਥੋਂ ਤਕ ਸਫਲਤਾ ਹਾਸਲ ਹੋਈ, ਪਰ ਦੋ ਗੱਲਾਂ ਧਿਆਨ ਰੱਖਣ ਯੋਗ ਹਨ। ਇਕ ਇਹ ਕਿ ਕ੍ਰਾਂਤੀ ਦੇ ਦਿਨਾਂ ਵਿਚ ਭਾਰਤ ਦੇ ਅੰਦਰ ਇਹ ਇਕ ਆਮ ਅਫਵਾਹ ਸੀ ਕਿ ਨਾਨਾ ਸਾਹਿਬ ਨੇ ਅੰਗਰੇਜ਼ਾਂ ਦੇ ਖਿਲਾਫ ਰੂਸ ਦੇ ਜ਼ਾਰ ਨਾਲ ਕੁਝ ਸੰਧੀ ਕਰ ਲਈ ਹੈ। ਦੂਸਰੀ ਇਹ ਕਿ ਜਿਹਨਾਂ ਦਿਨਾਂ ਵਿਚ ਭਾਰਤ ਅੰਦਰ ਵਿਦਰੋਹ ਚਲ ਰਿਹਾ ਸੀ, ਉਹਨਾਂ ਦਿਨਾਂ ਵਿਚ ਇਟਲੀ ਦਾ ਪ੍ਰਸਿੱਧ ਦੇਸ਼ਭਗਤ ਸੈਨਾਪਤੀ ਗੈਰੀਬਾਲਡੀ, ਭਾਰਤ ਵਾਸੀਆਂ ਦੀ ਮਦਦ ਵਾਸਤੇ ਆਪਣੇ ਦੇਸ਼ ਵਿਚੋਂ ਫੌਜ ਅਤੇ ਸਾਮਾਨ ਲਿਆਉਣ ਦੀ ਤਿਆਰੀ ਕਰ ਰਿਹਾ ਸੀ। ਇਟਲੀ ਦੀਆਂ ਅੰਦਰਲੀਆਂ ਮੁਸ਼ਕਿਲਾਂ ਅਤੇ ਵਿਦਰੋਹਾਂ ਕਾਰਨ ਗੈਰੀਬਾਲਡੀ ਨੂੰ ਓਥੋਂ ਛੇਤੀ ਚਲਣ ਦਾ ਮੌਕਾ ਨਾ ਮਿਲ ਸਕਿਆ ਅਤੇ ਜਿਸ ਵੇਲੇ ਗੈਰੀਬਾਲਡੀ ਆਪਣੇ ਦੇਸ਼ ਦੇ ਜਹਾਜ਼ਾਂ ਵਿਚ ਫੌਜ ਅਤੇ ਸਾਮਾਨ ਚੜ੍ਹਾ ਕੇ ਭਾਰਤੀ ਕ੍ਰਾਂਤੀਕਾਰੀਆਂ ਦੀ ਮਦਦ ਲਈ ਇਟਲੀ ਤੋਂ ਚਲਣ ਨੂੰ ਤਿਆਰ ਹੋਇਆ ਉਸੇ ਵੇਲੇ ਉਹਨੂੰ ਪਤਾ ਲੱਗਾ ਕਿ ਭਾਰਤ ਦੀ ਕ੍ਰਾਂਤੀ ਸ਼ਾਂਤ ਹੋ ਚੁੱਕੀ ਹੈ। ਗੈਰੀਬਾਲਡੀ ਨੇ ਬੜੇ ਦੁਖ ਨਾਲ ਆਪਣੀ ਫੌਜ ਨੂੰ ਜਹਾਜ਼ਾਂ ਵਿਚੋਂ ਉਤਾਰ ਲਿਆ।"

### ਟੈਗੋਰ ਅਤੇ ਰੂਸ :

ਗੁਰੂਦੇਵ ਰਵਿੰਦ੍ਰ ਨਾਥ ਟੈਗੋਰ ਦਾ ਜਨਮ ਸੰਨ ੧੮੭੨ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਪਰਦੇਸ ਗਮਨ ਸੰਨ ੧੮੭੨ ਵਿਚ ਹੋਇਆ। ਸੰਨ ੧੮੭੨ ਤੋਂ ਬਾਅਦ ਹੀ ਸੂਬਾ ਗੁਰਚਰਨ ਸਿੰਘ ਰੂਸ ਤੋਂ ਜ਼ਾਰ ਦੇ ਰਾਜ ਅਧਿਕਾਰੀਆਂ ਨਾਲ ਗੱਲਬਾਤ ਕਰਕੇ ਮੁੜਿਆ ਸੀ। ਇਹਨਾਂ ਦੋ ਤਿੰਨ ਦਹਾਕਿਆਂ ਵਿਚ ਭਾਰਤ ਦੀ ਅੰਗਰੇਜ਼ੀ ਸਰਕਾਰ ਉਪਰ ਰੂਸੀ ਹਮਲੇ ਦੀ ਅਫਵਾਹ ਲਗਾਤਾਰ ਗਰਮ ਰਹੀ।

ਰਵੀਂਦ੍ਰ ਨਾਥ ਟੈਗੋਰ ਏਸੇ ਛੇਵੇਂ ਸਤਵੇਂ ਦਹਾਕੇ ਦੇ ਆਪਣੇ ਬਾਲਪਨ ਦਾ ਇਕ ਪ੍ਰਸੰਗ ਸੁਣਾਉਂਦਿਆਂ ਰੂਸ ਬਾਰੇ ਲਿਖਦੇ ਨੇ "ਮੈਨੂੰ ਖੂਬ ਯਾਦ ਏ, ਸਾਡੇ ਬਚਪਨ ਦਾ ਇਕ ਸਮੇਂ ਅੰਗਰੇਜ਼ ਸਰਕਾਰ ਲਈ ਸਦੀਵੀ ਹਊਏ, ਰੂਸ ਵੱਲੋਂ ਭਾਰਤ ਉਤੇ ਹਮਲੇ ਦਾ ਖਤਰਾ ਆਮ ਲੋਕਾਂ ਵਿਚ ਚਰਚਾ ਦਾ ਵਿਸ਼ਾ ਬਣਿਆਂ ਹੋਇਆ ਸੀ। ਇਕ ਸ਼ੁਭਚਿੰਤਕ ਰਿਸ਼ਤੇਦਾਰ ਔਰਤ ਮੇਰੀ ਮਾਂ ਕੋਲ ਆਈ ਤੇ ਰੂਸ ਦੇ ਹਮਲੇ ਖਤਰੇ ਬਾਰੇ ਖੂਬ ਵਧਾ ਚੜ੍ਹਾ ਕੇ ਦੱਸ ਗਈ। ਪਿਤਾ ਜੀ ਓਦੋਂ ਪਹਾੜਾਂ ਉਪਰ ਗਏ ਹੋਏ ਸਨ। ਉਸ ਔਰਤ ਨੇ ਦੱਸਿਆ ਸੀ ਕਿ ਤਿੱਬਤ ਨੂੰ ਉਲੰਘਦਾ ਹੋਇਆ ਰੂਸ ਹਿਮਾਲਯ ਦੇ ਕਿਸੇ ਗਲਿਆਰੇ ਵਿਚੋਂ ਦੀ ਹੋ ਕੇ ਇਕ ਧੂਮਕੇਤੂ ਵਾਂਗ ਪਰਗਟ ਹੋ ਜਾਏਗਾ। ਸੁਣ ਕੇ ਮਾਂ ਦਾ ਦਿਲ ਬੇਹੱਦ ਪਰੇਸ਼ਾਨ ਹੋ ਉਠਿਆ। ਘਰ ਦੇ ਬਾਕੀ ਲੋਕਾਂ ਨੇ ਮਾਂ ਦੇ



Sri Satguru Jagjit Singh Ji eLibrary NamdhariElibrary@gmail.com

ਇਸ ਡਰ ਵੱਲ ਨਾ ਕੋਈ ਧਿਆਨ ਦਿੱਤਾ ਤੇ ਨਾ ਹੀ ਕੋਈ ਦਿਲਚਪੀ ਦਿਖਾਉਂਦਿਆਂ ਆਪ ਬੇਚੈਨ ਹੋਏ। ਸੋ ਮਾਂ ਨੇ ਵਡਿਆਂ ਦੀ ਸਹਾਇਤਾ ਵੱਲੋਂ ਨਿਰਾਸ਼ ਹੋ ਕੇ ਅੰਤ ਨੂੰ ਇਸ ਬਾਲਕ ਦਾ ਆਸਰਾ ਤੱਕਿਆ। ਮੈਨੂੰ ਆਖਣ ਲੱਗੀ, 'ਰੂਸੀਆਂ ਦੇ ਹਮਲੇ ਬਾਰੇ ਦੱਸ ਕੇ ਆਪਣੇ ਪਿਤਾ ਨੂੰ ਚਿੱਠੀ ਕਿਵੇਂ ਲਿਖੀਦੀ ਹੈ, ਕੀ ਕੀ ਕਰਨਾ ਪੈਂਦਾ ਹੈ - ਮੈਂ ਇਸ ਬਾਰੇ ਕੁਝ ਵੀ ਨਹੀਂ ਸਾਂ ਜਾਣਦਾ। ਸੋ ਦਫਤਰ ਖਾਨੇ ਦੇ ਮੁਨਸ਼ੀ ਮਹਾਨੰਦ ਦੀ ਸ਼ਰਨ ਲਈ। ਇਸ ਵਿਚ ਕੋਈ ਸ਼ਕ ਨਹੀਂ ਕਿ ਚਿੱਠੀ ਜ਼ਰੂਰਤ ਅਨੁਸਾਰ ਬਣ ਗਈ ਸੀ। ਉਸ ਚਿੱਠੀ ਦਾ ਜਵਾਬ ਵੀ ਮੈਨੂੰ ਮਿਲ ਗਿਆ ਸੀ। ਪਿਤਾ ਜੀ ਨੇ ਲਿਖਿਆਂ ਸੀ, 'ਡਰਨ ਵਾਲੀ ਕੋਈ ਗੱਲ ਨਹੀਂ, ਰੂਸ ਨੂੰ ਮੈਂ ਆਪੇ ਭਜਾ ਦਿਆਂਗਾ। ਇਸ ਪ੍ਰਬਲ ਧਰਵਾਸ ਬਾਣੀ ਨਾਲ ਵੀ ਮਾਤਾ ਦਾ ਰੂਸ ਬਾਰੇ ਡਰ ਹਟਿਆ ਨਹੀਂ ਸੀ ਜਾਪਦਾ।"

ਅਤੇ ਵੀਹਵੀਂ ਸਦੀ ਵਿਚ ਜਦੋਂ ਮੈਂ ਛੋਟਾ ਜਿਹਾ ਸਾਂ- ਸਾਡੇ ਘਰਾਂ ਵਿਚ ਵੀ ਰੂਸ ਬਾਰੇ ਖ਼ੂਬ ਚਰਚਾ ਰਹਿੰਦੀ ਸੀ। ਸਤਿਗੁਰੂ ਰਾਮ ਸਿੰਘ ਜੀ ਵੱਲੋਂ ਰੂਸ ਕੋਲੋਂ ਫੌਜੀ ਸਹਾਇਤਾ ਮੰਗਣ ਦਾ ਪ੍ਰਸੰਗ ਸਿੱਧ ਪਾਸਿਓਂ ਉਲਟ ਕੇ ਪੁਠੇ ਪਾਸਿਓਂ ਪਰਚਾਰਤ ਹੋ ਰਿਹਾ ਸੀ। ਉਸ ਪਰਸੰਗ ਅਨੁਸਾਰ ਰੂਸ ਕਿਸੇ ਦਾਨਵੀ ਸ਼ਕਤੀ ਵਰਗੀ ਕੋਈ ਚੀਜ਼ ਸੀ। ਉਹ ਰੂਸ ਆਏਗਾ, ਬੜੀ ਤਬਾਹੀ ਮੱਚੇਗੀ। ਓਦੋਂ ਹੀ ਸਤਿਗੁਰੂ ਰਾਮ ਸਿੰਘ ਜੀ ਆਉਣਗੇ। 'ਰਵਾਲ' ਨਾਮ ਦਾ ਨਾਗ ਆਪਣੀ ਕਰੋੜਾਂ ਨਾਗਾਂ ਦੀ ਸੈਨਾ ਨਾਲ ਸਤਿਗੁਰੂ ਰਾਮ ਸਿੰਘ ਜੀ ਦੀ ਸਹਾਇਤਾ ਕਰੇਗਾ ਤੇ ਰੂਸ ਦੇ ਮੱਥੇ ਵਿਚ ਡੰਗ ਮਾਰਕੇ ਉਸਨੂੰ ਖਤਮ ਕਰ ਦਏਗਾ। ਸਤਿਗੁਰੂ ਰਾਮ ਸਿੰਘ ਜੀ ਆਪਣੇ ਹੱਥੀਂ ਭੈਣੀ ਸਾਹਿਬ ਵਿਚ ਲਗਾਏ ਬਿਰਛਾਂ ਦੇ ਮੁੱਢਾਂ ਤੋਂ ਭੈਣੀ ਸਾਹਿਬ ਨੂੰ ਪਛਾਨਣਗੇ।

ਇਹ ਪਰਸੰਗ ਮੇਰੀ ਇਕ ਭੈਣ ਆਂਢ-ਗੁਆਂਢ ਨੂੰ ਸੁਣਾਇਆ ਕਰਦੀ ਸੀ-ਤੇ ਅਸੀਂ ਨਿਕੇ ਨਿਕੇ ਬਾਲਕ ਵੀ ਸੁਣ ਕੇ ਰੋਮਾਂਚਿਤ ਹੋ ਜਾਇਆ ਕਰਦੇ ਸਾਂ।

ਇਹੋ ਜਿਹੇ ਪ੍ਰਸੰਗ ਵਖ-ਵਖ ਰੂਪਾਂ ਵਿਚ ਆਮ ਪ੍ਰਚੱਲਤ ਸਨ-ਜਿਸ ਨਾਲ ਇਕ ਦਹਿਸ਼ਤ ਦਾ ਮਾਹੌਲ ਬਣਦਾ ਸੀ। ਸਾਡੀ ਪੁਰਾਣੀ ਪੀੜ੍ਹੀ ਪੂਰੀ ਤਰ੍ਹਾਂ ਇਹੋ ਜਹੇ ਪਰਸੰਗਾਂ ਦੇ ਅਸਰ ਹੇਠ ਜਿਊ ਰਹੀ ਸੀ।

ਇਕ ਹੋਰ ਕਵਿਤਾ ਜਿਹੀ ਸੁਨਣ ਵਿਚ ਆਉਂਦੀ ਸੀ-

'ਜਦ ਰੂਸ ਪੰਜਾਬੇ ਆਵੇ।
ਰੁਪਈਏ ਸੇਰ ਅੰਨ ਵਿਕਾਵੇ।'

ਉਹਨਾਂ ਦਿਨਾਂ ਵਿਚ ਇਕ ਰੁਪਏ ਦੀ ਅਠਾਰਾਂ ਵੀਹ ਸੇਰ ਕਣਕ ਮਿਲਦੀ ਸੀ। ਰੁਪਈਏ ਸੇਰ ਅੰਨ ਅਤੇ ਚੌਲ ਤੇ ਛੋਲੇ ਅਠਾਰਾਂ, ਵੀਹ, ਤੀਹ ਰੁਪਏ ਤੱਕ ਹੋ ਗਏ ਨੇ। ਜ਼ਾਹਿਰ ਹੈ ਕਿ ਇਹੋ ਜਿਹੀਆਂ ਭਵਿਖਬਾਣੀਆਂ ਦਾ ਆਧਾਰ ਮਨੁੱਖੀ ਅੰਦਾਜ਼ੇ ਦੀ ਕਲਪਨਾ ਹੀ ਰਹੀ ਹੈ ਤੇ ਉਸਦੀ ਵੀ ਸੀਮਾ ਓਦੋਂ ਦੇ ਹਾਲਾਤ ਦੀ ਸੀਮਾ ਤਕ ਹੀ ਸੀ।

ਪਰ ਨਵੀਂ ਨੌਜਵਾਨ ਪੀੜ੍ਹੀ ਦੀ ਸੋਚ ਇਹੋ ਜਿਹੇ ਪਰਸੰਗਾਂ ਦੇ ਮੇਚ ਨਹੀਂ ਸੀ ਬੈਠ ਰਹੀ।

## ਚੰਨ ਚਾਨਣੀ ਵਿਚ ਸਾਗਰ ਦਰਸ਼ਨ

ਇਕ ਰਾਤ ਮਨ ਮੌਜੀ ਰਾਜਪਾਲ ਨੇ ਕਿਹਾ :

"ਭਾਰਤੀ ਜੀ! ਚਲੋ ਤੁਹਾਨੂੰ ਲੈ ਚੱਲਾਂ।"

"ਕਿਥੇ?"

"ਸੀ ਬੀਚ।"

"ਇਸ ਵੇਲੇ?"

"ਇਹੋ ਹੀ ਤੇ ਵੇਲਾ ਏ! ਦਿਨੇ ਤੇ ਹਰ ਕੋਈ ਸਮੁੰਦਰ ਕੰਢੇ ਜਾਂਦਾ ਏ, ਨਹਾ ਵੀ ਆਉਂਦਾ ਏ, ਪਰ ਸਮੁੰਦਰ ਨੂੰ ਵੇਖਣ ਦਾ ਜੋ ਮਜ਼ਾ ਇਸ ਚੰਨ ਚਾਨਣੀ ਵਿਚ ਏ.....।"

"ਤਾਂ ਚਲੋ।"

ਮੈਂ ਸਾਥੀਆਂ ਨੂੰ ਵੀ ਤਿਆਰ ਕਰ ਲਿਆ। ਰਾਜਪਾਲ ਨੇ ਕਾਰ ਦੀ ਚੈਕਿੰਗ ਕਰਵਾ ਲਈ ਤੇ ਪੈਟਰੋਲ ਪਵਾ ਲਿਆ। ਅਸੀਂ ਬੈਂਕੌਕ ਤੋਂ ਸੌ ਕੁ ਕਿਲੋਮੀਟਰ ਦੂਰ ਸਾਗਰ ਦਰਸ਼ਨ ਨੂੰ ਚੱਲ ਪਏ। ਰਾਤ ਗਿਆਰਾਂ ਕੁ ਵਜੇ ਅਸੀਂ ਅਥਾਹ ਅਸੀਮ ਸਾਗਰ ਉਪਰ ਜਿਥੋਂ ਤਕ ਨਜ਼ਰ ਜਾਂਦੀ - ਉਸ ਦੀ ਨੀਲਿਮਾ ਜਾਂ ਕਾਲਿਮਾ ਦੀਆਂ ਤੈਹਾਂ ਰਹਿ ਰਹਿ ਕੇ ਓਦੋਂ ਉਭਰ ਆਉਂਦੀਆ ਜਦੋਂ ਉਸ ਵਿਚੋਂ ਛੱਲਾਂ ਉਠਦੀਆਂ ਤੇ ਚੰਨ ਚਾਨਣੀ ਦਾ ਅੰਗ ਛੂਹ ਕੇ ਚਮਕ ਕੇ ਉਸੇ ਨੀਲਿਮਾ ਵਿਚ ਵੀਨ ਹੋ ਜਾਂਦੀਆਂ। ਮੇਰਾ ਇਹ ਪਹਿਲਾ ਸਾਗਰ ਦਰਸ਼ਨ ਸੀ, ਇਸ ਲਈ ਮੈਂ ਤੇ ਉਸੇ ਵੇਲੇ ਹੀ ਇਸ਼ਨਾਨ ਕਰ ਲਿਆ।

ਉਸ ਤੋਂ ਬਾਅਦ ਸਤਿਗੁਰੂ ਜੀ ਨਾਲ ਕਈ ਵਾਰ ਸਾਗਰ ਕੰਢੇ ਜਾਣ ਦਾ ਮੌਕਾ ਮਿਲਿਆ, ਤੇ ਘੰਟਿਆਂ ਬੱਧੀ ਇਸ਼ਨਾਨ ਦਾ ਵੀ। ਦਿਨ ਵੇਲੇ, ਸਾਗਰ ਵਿਚ ਡੁਬਦੇ ਸੂਰਜ ਦੇ ਦਰਸ਼ਨ ਵੀ ਹੋਏ ਤੇ ਤਿੰਨ ਰਾਤਾਂ ਵੀ ਸਾਗਰ ਕੰਢੇ ਬਣੇ ਸੇਠ ਤ੍ਰਿਲੋਕ ਸਿੰਘ ਜੀ ਦੇ ਬੰਗਲੇ ਵਿਚ ਬਿਤਾਈਆਂ। ਪਰ ਇਹਨਾਂ ਵਿਚ ਸਭ ਤੋਂ ਦਿਲਚਸਪ ਪਹਿਲੀ ਰਾਤ ਚੰਨ ਚਾਨਣੀ ਵਿਚ ਕੀਤੇ ਸਾਗਰ ਦਰਸ਼ਨ ਸਨ ਜਾਂ ਫਿਰ ਸਾਗਰ ਕੰਢੇ ਬਿਤਾਈ ਆਖਰੀ ਰਾਤ ਬਹੁਤ ਦੀ ਦਿਲਚਸਪ ਸੀ। ਉਸ ਰਾਤ ਜਸਪਾਲ ਸਿੰਘ ਸਾਨੂੰ ਦੋ ਜਣਿਆ ਨੂੰ ਸੇਠ ਤ੍ਰਿਲੋਕ ਸਿੰਘ ਜੀ ਦੇ ਬੰਗਲੇ ਵਿਚੋਂ ਖਿੱਚ ਕੇ ਲੈ ਗਏ ਤੇ ਸਮੁੰਦਰ ਕੰਢੇ ਜਾ ਕੇ ਆਖਣ ਲੱਗਾ- " ਅੱਜ ਦੀ ਰਾਤ ਏਥੇ ਸੌਂਵੋਂ ।" ਉਸ ਨੇ ਚਾਰ ਆਰਾਮ ਕੁਰਸੀਆਂ ਕਿਰਾਏ ਤੇ ਲੈ ਲਈਆਂ ਤੇ ਇਕ ਇਕ ਲੱਤਾਂ ਹੇਠ ਰੱਖਣ ਲਈ।

ਅਜਬ ਸੀ ਉਹ ਰਾਤ-ਸਮੁੰਦਰ ਦਾ ਪਾਣੀ ਉਮਲ ਉਮਲ ਕੇ ਸਾਡੇ ਪੈਰਾਂ ਹੇਠ ਆਉਂਦਾ, ਸਮੁੰਦਰ ਦੀ ਅਨਵਰਤ ਗਰਜਨਾ ਵਿਚ ਵੀ ਸਾਡੇ ਪੈਰਾਂ ਕੋਲ ਕੁਤਕੁਤੀ ਕਰਦਾ ਪਾਣੀ ਇਕ ਤਾਲ ਜਿਹਾ ਦੇਂਦਾ ਲਗਦਾ। ਸਮੁੰਦਰ ਵਿਚੋਂ ਲਹਿਰਾਂ ਉਠਦੀਆਂ ਤੇ ਭਰਪੂਰ ਚੰਨ ਚਾਨਣੀ ਵਿਚ ਅਜਬ ਜਿਹੀਆਂ ਆਕ੍ਰਿਤੀਆਂ ਦੀ ਸਿਰਜਨਾ ਹੋ ਜਾਂਦੀ। ਉਸ ਅਸੀਮ ਦੇ ਕੰਢੇ ਪੈਂਦਿਆਂ ਹੀ ਮੇਰੇ ਸਾਥੀ ਤਾਂ ਸੌਂ ਗਏ, ਪਰ ਮੈਨੂੰ ਨੀਂਦ ਕਿਥੇ! ਉਸ ਵਚਿੱਤਰ ਦ੍ਰਿਸ਼ ਵਿਚ ਚਾਹਿਆਂ ਵੀ ਮੈਨੂੰ ਨੀਂਦ ਨਹੀਂ ਸੀ ਆ ਸਕਦੀ।। ਸੋ ਮੈਂ ਤਾਂ ਕੁਰਸੀ ਤੋਂ ਉਠ ਕੇ ਪਾਣੀ ਦੇ ਨਾਲ ਨਾਲ ਬਰੇਤੀ ਉਪਰ ਤੁਰਦਿਆਂ ਹੀ ਰਾਤ ਦਾ ਬਾਕੀ ਸਮਾਂ ਲੰਘਾ ਦਿੱਤਾ। ਤੜਕੇ ਸੈਣਸੁਖ ਬੰਗਲੇ ਜਾ ਕੇ ਇਸ਼ਨਾਨ ਆਦਿ ਕਰਕੇ ਕੀਰਤਨ ਸੁਣਨ ਬੈਠੇ ਤੇ ਦਿਨ ਚੜ੍ਹਦਿਆਂ ਨਾ ਚੜ੍ਹਦਿਆਂ ਉਸ ਬੀਚ ਤੋਂ ਪਥਈਆ ਬੀਚ ਤੇ ਜਾ ਪਹੁੰਚੇ।



Sri Satguru Jagjit Singh Ji eLibrary NamdhariElibrary@gmail.com

# ਪੱਛਮੀ ਪੰਜਾਬ ਵਿਚ ਕੁਝ ਦਿਨ

—ਸੁਵਰਨ ਸਿੰਘ ਵਿਰਕ

ਕਿਸ਼ਤ-੫

ਉਂਝ ਜਦੋਂ ਅਸੀਂ ਇੱਧਰ ਆਉਣਾ ਸੀ ਤਾਂ ਸਾਨੂੰ ਹਰਿਆਣਾ ਕਮਿਊਨਿਸਟ ਪਾਰਟੀ ਦੇ ਸੈਕਟਰੀ ਅਤੇ ਸਾਬਕਾ ਵਿਧਾਇਕ ਡਾ. ਹਰਨਾਮ ਸਿੰਘ ਹੋਰਾਂ ਵੀ ਰਾਜੇ ਖਾਂ ਕੱਦਰ ਦੇ ਜੀਆਂ ਨੂੰ ਮਿਲ ਕੇ ਆਉਣ ਬਾਰੇ ਕਿਹਾ ਸੀ ਕਿਉਂਕਿ ਡਾ. ਹਰਨਾਮ ਸਿੰਘ ਹੋਰੀਂ ਵੀ ਵੰਡ ਤੋਂ ਪਹਿਲਾਂ ਨਨਕਾਣਾ ਸਾਹਿਬ ਦੇ ਹਸਪਤਾਲ ਵਿਚ ਕੰਪਾਊਡਰ ਰਹਿ ਚੁੱਕੇ ਸਨ ਅਤੇ ਉਹ ਪੜ੍ਹੇ ਵੀ ਨਨਕਾਣਾ ਸਾਹਿਬ ਵਿਖੇ ਹੀ ਸਨ ਜਿਥੇ ਰਾਜੇ ਖਾਂ ਉਨ੍ਹਾਂ ਦੇ ਨਾਲ ਸਕੂਲ ਵਿਚ ਪੜ੍ਹਦਾ ਰਿਹਾ ਸੀ ਤੇ ਉਨ੍ਹਾਂ ਦਾ ਬਾਲ ਸਖਾਈ ਲੰਗੋਟੀਆ ਬੇਲੀ ਸੀ। ਡਾ. ਸਾਹਿਬ ਤੇ ਕੱਦਰ ਇਕ-ਦੂਜੇ ਨੂੰ ਆਉਣ-ਜਾਣ ਵਾਲੇ ਜਥਿਆਂ ਦੀ ਮਾਰਫਤ ਸੁੱਖ-ਸੁਨੇਹੇ ਭੇਜਦੇ ਰਹਿੰਦੇ ਸਨ। ਅਸਾਂ ਡਾਕਟਰ ਸਾਹਿਬ ਦਾ ਜ਼ਿਕਰ ਬੇਗਮ ਰਾਜੇ ਖਾਂ ਨਾਲ ਕੀਤਾ, ਪਰ ਉਹ ਵਿਚਾਰੀ ਘੱਟ ਜਾਣਦੀ ਸੀ। ਕਾਮਰੇਡ ਚੰਨਣ ਸਿੰਘ ਵਿਰਕ ਦੀ ਇਸੇ ਵਰ੍ਹੇ ਗੁਜ਼ਰੀ ਪੁੱਤਰੀ ਸ਼ਬਨਮ ਦਾ ਅਫਸੋਸ ਤਾਂ ਉਨ੍ਹਾਂ ਸਾਡੇ ਨਾਲ ਜ਼ਰੂਰ ਕੀਤਾ।

ਨਨਕਾਣਾ ਸਾਹਿਬ ਦੇ ਬਾਜ਼ਾਰਾਂ ਵਿਚ ਜੋ ਦੁਕਾਨਦਾਰ ਮਿਲੇ ਉਨ੍ਹਾਂ ਵਿਚੋਂ ਜ਼ਿਆਦਾਤਰ ਦੁਆਬੇ ਦੇ ਇਲਾਕੇ ਵਿਚੋਂ ਆਏ ਹੋਏ ਸੱਜਣ ਹੀ ਹਨ। ਨੇੜੇ-ਤੇੜੇ ਦੇ ਪਿੰਡਾਂ ਵਿਚ ਆਬਾਦ ਮੁਸਲਮਾਨ ਵਸੋਂ ਵੀ ਦੁਆਬੇ ਵੱਲੋਂ ਹੀ ਇੱਧਰ ਆਈ ਹੈ। ਮੈਂ ਘਰਦਿਆਂ ਜੀਆਂ ਲਈ ਚੱਪਲਾਂ ਦਾ ਇਕ-ਇਕ ਜੋੜਾ ਖਰੀਦਿਆ। ਮਿਰਜ਼ੇ ਦੀ ਚੱਪਲ ਇੱਧਰ ਕਾਫੀ ਮਸ਼ਹੂਰ ਹੈ। ਅਤੇ ਕੁਝ ਪਾਕਿਸਤਾਨੀ ਲੋਕ ਗਾਇਕਾਂ ਅਤੇ ਗਾਇਕਾਵਾਂ ਦੀਆਂ ਕੈਸੇਟਾਂ ਖਰੀਦੀਆਂ ਪਰ ਇਉਂ ਲੱਗਦਾ ਹੈ ਕਿ ਪੌਪ-ਸੰਗੀਤ ਨੇ ਇਧਰਲੀ ਲੋਕ ਗਾਇਕੀ 'ਤੇ ਵੀ ਹਾਲ ਦੀ ਘੜੀ ਲੱਤ ਫੇਰ ਛੱਡੀ ਹੈ। ਸਾਡੀ ਨਵੀਂ ਪੀੜ੍ਹੀ ਇਸ ਲੋਕ-ਸੰਗੀਤ ਨਾਲ ਇਕਸੁਰ ਹੋਣ ਵਿਚ ਕੁਝ ਔਖ ਮਹਿਸੂਸ ਕਰ ਰਹੀ ਹੈ।

ਚੰਡੀਗੜ੍ਹ ਜਦੋਂ ਮੈਂ ੧੯੭੦-੭੩ ਈ. ਵਿਚ ਪੰਜਾਬ ਯੂਨੀਵਰਸਿਟੀ ਵਿਚ ਲਾਅ ਦਾ ਵਿਦਿਆਰਥੀ ਸੀ ਤਾਂ ਇਕ ਪ੍ਰੋ: ਸ਼ੇਰ ਸਿੰਘ ਸ਼ੇਰ ਨਾਲ ਉਥੇ ਅਕਸਰ ਮੁਲਾਕਾਤ ਹੁੰਦੀ ਰਹਿੰਦੀ ਸੀ। ਉਹ ਸਾਡੇ ਡੀਪਾਰਟਮੈਂਟ ਵਿਚ ਇਕ ਵੇਰ ਗੁਰੂ ਨਾਨਕ ਦੇ ਆਗਮਨ ਪੁਰਬ 'ਤੇ ਭਾਸ਼ਣ ਦੇਣ ਆਏ ਸਨ ਤੇ ਫਿਰ ਜਾਣੂ ਬਣ ਗਏ ਸਨ। ਉਹ ਆਪਣੇ ਦੁਆਰਾ ਲਿਖੀਆਂ ਪੁਸਤਕਾਂ ਸਦਕਾ ਵੀ ਚਰਚਿਤ ਸਨ ਜਿਨ੍ਹਾਂ ਵਿਚੋਂ ਸਭ ਤੋਂ ਪਹਿਲੀ ਸੀ, "ਬਾਰ ਦੇ ਢੋਲੇ" ਅਤੇ ਹੁਣ ਆਖਰੀ ਸੀ ਅੰਗਰੇਜ਼ੀ ਵਿਚ "ਮਲਕਾ ਵਿਕਟੋਰੀਆ" ਦੀ ਅੰਮ੍ਰਿਤਸਰ ਫੇਰੀ ਸਮੇਂ ਲਿਖੀ ਕਿਤਾਬ ਜਿਸ ਵਿਚ ਉਨ੍ਹਾਂ ਪੰਜਾਬ ਦੇ ਜੱਟਾਂ ਅਤੇ ਮਲਕਾ ਦੇ ਸਾਂਝੇ ਪੁਰਖਿਆਂ ਬਾਰੇ ਲਿਖਿਆ ਸੀ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਿਸ਼ੇਸ਼ ਤੌਰ 'ਤੇ ਸਿੱਖ ਵਿਦਵਾਨ ਦੇ ਤੌਰ 'ਤੇ ਇਸ ਜਥੇ ਵਿਚ ਭੇਜੇ ਗਏ ਸਨ। ਮੈਂ ੨੫-੨੬ ਵਰ੍ਹਿਆਂ ਦੇ ਵਕਫ਼ੇ ਬਾਅਦ ਮਿਲਣ ਤੇ ਵੀ ਉਨ੍ਹਾਂ ਦੇ ਚੂੜੀਦਾਰ ਪਜਾਮੇ ਅਚਕਨ ਅਤੇ ਦੋਹਰਿਆਂ ਕੁੰਡਲਦਾਰ ਮਛੈਹਰਿਆਂ ਤੇ ਉਚੇ ਲੰਮੇ ਝੂਲ ਕੇ ਤੁਰਨ ਵਾਲੇ ਸਰੀਰ ਸਦਕਾ ਉਨ੍ਹਾਂ ਨੂੰ ਸਿਆਨਣ ਵਿਚ ਦੇਰ ਨਾ ਲਾਈ।

ਸ਼ਾਮ ਨੂੰ ਪ੍ਰੋ: ਸਾਹਿਬ ਅਤੇ ਸਾਡੀ ਮੁਲਾਕਾਤ ਇਥੇ ਸਰਕਾਰੀ ਕਰਮਚਾਰੀਆਂ ਵਾਲੇ ਪਾਸੇ ਪ੍ਰਿੰਸੀਪਲ ਗੁਲਾਮ ਰਸੂਲ ਅਜ਼ਾਦ ਸਾਹਿਬ ਨਾਲ ਹੋਈ। ਆਜ਼ਾਦ ਸਾਹਿਬ ਪਿਛੋਂ ਰਿਆਸਤ ਕਪੂਰਥਲਾ ਤੋਂ ਆਏ ਪਰਿਵਾਰ ਨਾਲ ਸੰਬੰਧਿਤ ਹਨ ਅਤੇ ਮੇਰੇ ਨੈਸ਼ਨਲ ਕਾਲਜ ਸਿਰਸਾ ਦੇ ਸਮੇਂ ਦੇ ਪੰਜਾਬੀ ਦੇ ਪ੍ਰਾ-ਧਿਆਪਕ ਪ੍ਰੋ: ਗੁਰਚਰਨ ਸਿੰਘ ਸਾਕੀ ਐਮ. ਏ. ਪੀ. ਐਚ. ਡੀ. ਦੇ ਚੰਗੇ ਮਿੱਤਰ ਹਨ। ਉਹ ਪਹਿਲਾਂ ਨਨਕਾਣਾ ਸਾਹਿਬ ਕਾਲਜ ਵਿਚ ਪ੍ਰਿੰਸੀਪਲ ਹੁੰਦੇ ਸਨ ਅਤੇ ਕੱਤਕ ਪੁੰਨਿਆ ਤੇ ਗੁਰੂ ਬਾਬਾ ਨਾਨਕ ਨੂੰ ਖਰਾਜੇ ਅਕੀਦਤ ਭੇਟ ਕਰਨ ਲਈ ਹਰ ਵਰ੍ਹੇ ਆਪਣੇ ਕਾਲਜ ਦੇ ਅਹਾਤੇ ਵਿਚ ਇਕ ਵਿਸ਼ਾਲ ਪੰਜਾਬੀ ਮੁਸ਼ਾਇਰਾ ਰਚਾਇਆ ਕਰਦੇ ਸਨ। ਹੁਣ ਉਹ ਗੌਰਮਿੰਟ ਕਾਲਜ ਸ਼ੇਖੂਪੁਰਾ ਦੇ ਪ੍ਰਿੰਸੀਪਲ ਹਨ ਪਰ ਵਾਦੜੀਆਂ ਸਜਾਦੜੀਆਂ ਦੇ ਸਤਾਏ ਇਸ ਪੁਰਬ 'ਤੇ ਇਥੇ ਆ ਜਾਂਦੇ ਹਨ। ਓਡਾ ਵੱਡਾ ਮੁਸ਼ਾਇਰਾ ਤਾਂ ਨਹੀਂ ਹੁੰਦਾ ਪਰ ਕੁਝ ਕੁ ਸਥਾਨਕ ਸੱਜਣਾਂ ਨੂੰ ਇਕੱਠਾ ਕਰਕੇ ਰੰਗ ਲਾਉਂਦੇ ਹਨ। ਜਨਾਬ ਚੰਨਣ ਸਿੰਘ ਵਿਰਕ ਹੋਰਾਂ ਉਨ੍ਹਾਂ ਦੇ ਨਾਂਅ ਦਾ ਇਕ ਖ਼ਤ ਅਸਪਾਲ ਅਤੇ ਮੈਨੂੰ ਦਿੱਤਾ ਸੀ। ਖ਼ਤ ਵੇਖ ਕੇ ਬੜੇ ਖੁਸ਼ ਹੋ ਕੇ ਮਿਲੇ ਤੇ ਆਖਣ ਲੱਗੇ ਕਿ ਅੱਜ ਸ਼ਾਮ ਨੂੰ ਪੂਰਬੀ ਪੰਜਾਬ ਤੋਂ ਆਏ ਸਾਹਿਤਕਾਰ ਮਿੱਤਰਾਂ ਦੇ ਮਾਣ ਵਿਚ ਇਕ ਛੋਟੀ ਜਿਹੀ ਮਹਿਫ਼ਲ ਦਾ ਪ੍ਰਬੰਧ ਉਨ੍ਹਾਂ ਨੇ ਕਰ ਛੱਡਿਆ ਹੈ। ਸਾਨੂੰ ਨਾਲ ਲੈ ਕੇ ਦਿਨ ਛਿਪੇ ਉਹ ਨਨਕਾਣਾ ਸਾਹਿਬ ਦੇ ਮੇਨ ਬਾਜ਼ਾਰ ਵਿਚ ਨਿਕਲ ਤੁਰੇ। ਉਨ੍ਹਾਂ ਦਾ ਕੱਦ-ਕਾਠ ਉੱਚਾ-ਲੰਮਾ ਤੇ ਜੁੱਸਾ ਭਰਵਾਂ ਸੀ। ਆਖਣ ਲੱਗੇ "ਏਡੇ ਵਿਢ ਵਾਲਾ ਬੰਦਾ ਕਦੇ-ਕਦੇ ਤੱਕਦੇ ਹੋਵੋਗੇ। ਸਾਨੂੰ ਉਨ੍ਹਾਂ ਦੇ ਜੁੱਸੇ ਨਾਲੋਂ ਵੱਧ ਸ਼ਬਦ "ਵਿੱਢ" ਦੀ ਠੇਠਤਾ ਨੇ ਅਤੇ ਜਿਸ ਪ੍ਰਸੰਗ ਵਿਚ ਉਨ੍ਹਾਂ ਇਸ ਨੂੰ ਵਰਤਿਆ ਸੀ ਉਹਨੇ ਪ੍ਰਭਾਵਿਤ ਕੀਤਾ। ਇਕ ਦੰਦਾਂ ਦੇ ਡਾਕਟਰ ਦੀ ਦੁਕਾਨ ਸੀ ਬੇਰੀ ਵਾਲੇ ਚੌਂਕ ਦੇ ਲਾਗੇ। ਪਹਿਲਾਂ ਤਾਂ ਫਲ-ਫਰੂਟ ਅਤੇ ਮਠਿਆਈਆਂ ਚਾਹ ਪਾਣੀ ਨਾਲ ਸਾਡੀ ਸੇਵਾ ਕੀਤੀ ਕਿਉਂਜੋ ਅਸੀਂ ੪-੫ ਜਣੇ ਹੀ ਸਾਂ ਜਥੇ ਵਿਚੋਂ। ਪ੍ਰੋ: ਸ਼ੇਰ ਸਿੰਘ ਸ਼ੇਰ, ਗੁਰਦਾਸ ਸਿੰਘ ਘਾਰੂ, ਕਰਨੈਲ ਸਿੰਘ ਅਸਪਾਲ ਅਤੇ ਮੈਂ। ਉਨ੍ਹਾਂ ਇਕ ਕਵਾਲ ਨੂੰ ਬੁਲਾ ਰੱਖਿਆ ਸੀ ਜਿਸ ਪ੍ਰਿੰਸੀਪਲ ਆਜ਼ਾਦ ਅਤੇ ਉਨ੍ਹਾਂ ਦੇ ਪਿਤਾ ਦੇ ਕਲਾਮ ਤੋਂ ਇਲਾਵਾ ਹੋਰ ਗਾਇਕੀ ਨਾਲ ਸਾਨੂੰ ਨਿਹਾਲ ਕੀਤਾ ਅਤੇ ਅਸਾਂ ਹੁਣ ਤੱਕ ਦੇ ਸਫਰ ਦੀ ਸਾਰੀ ਥਕਾਵਟ ਤੋਂ ਨਜਾਤ ਹਾਸਲ ਕੀਤੀ। ਰਾਤ ਗਿਆਰਾਂ ਕੁ ਵਜੇ ਟੁਰਦੇ-ਟੁਰਦੇ ਗੁਰਦੁਆਰਾ ਵਿਖੇ ਆ ਕੇ ਆਪਣੇ ਗੁੰਬਦ ਦੇ ਕੱਚੇ ਫਰਸ਼ 'ਤੇ ਬਿਰਾਜ ਗਏ।



Sri Satguru Jagjit Singh Ji eLibrary NamdhariElibrary@gmail.com

੩ ਨਵੰਬਰ ਨੂੰ ਜਥੇ ਨੇ ਬੱਸਾਂ ਦੁਆਰਾ ਗੁਰਦੁਆਰਾ ਸੱਚਾ ਸੌਦਾ (ਚੂਹੜਕਾਣਾ) ਦੀ ਯਾਤਰਾ ਕਰਨੀ ਸੀ। ਸਾਡਾ ਪ੍ਰੋਗਰਾਮ ਕੋਈ ਟੈਕਸੀ ਵਗੈਰਾ ਲੈ ਕੇ ਇਥੋਂ ਚੱਲਣ ਦਾ ਸੀ ਤਾਂ ਕਿ ਅਸੀਂ ਆਪਣੇ ਪਿੰਡ ਝੱਬਰਾਂ ਅਤੇ ਉਸ ਦੇ ਗੁਆਂਢ ਜੰਡਿਆਲਾ ਸ਼ੇਰ ਖਾਂ ਵਿਖੇ ਸ਼੍ਰੋਮਣੀ ਪੰਜਾਬੀ ਸ਼ਾਇਰ ਸੱਯਦ ਵਾਰਿਸ ਸ਼ਾਹ ਦੀ ਕਬਰ ਦੀ ਜ਼ਿਆਰਤ ਕਰ ਸਕਦੇ। ਜਿਸ ਲਈ ਮੇਰੇ ਤੋਂ ਇਲਾਵਾ ਕਰੀਵਾਲਾ ਤੋਂ ਆਏ ਦੂਜੇ ਝੱਬਰ ਮੁੰਡੇ ਲਖਬੀਰ ਸਿੰਘ ਮਹਿੰਗਾ ਸਿੰਘ ਆਦਿ ਵੀ ਇਛੁੱਕ ਸਨ। ਉਹ ਤਾਂ ਵੀਡੀਓ ਕੈਮਰਾ ਵੀ ਨਾਲ ਲੈ ਜਾਣਾ ਚਾਹੁੰਦੇ ਸਨ ਜਿਸ ਵਿਚ ਪਿੰਡ ਦੇ ਦ੍ਰਿਸ਼ਾਂ ਨੂੰ ਕੈਦ ਕੀਤਾ ਜਾ ਸਕਦਾ ਸੀ, ਪ੍ਰੰਤੂ ਸਾਡੇ ਬੇਲੀ ਅਸ਼ਕ ਬੱਢੇ ਨੇ ਜਿਹਨੇ ਟੈਕਸੀ ਦਾ ਪ੍ਰਬੰਧ ਕਰਕੇ ਦੇਣਾ ਸੀ ਸਵੇਰੇ ਹੀ ਆ ਦੱਸਿਆ ਕਿ ਪੁਲਿਸ ਵਾਲਿਆਂ ਨੇ ਟੈਕਸੀਆਂ ਵਾਲਿਆਂ ਨੂੰ ਸਖ਼ਤ ਹਦਾਇਤਾਂ ਕੀਤੀਆਂ ਹਨ। ਕਈਆਂ ਨੂੰ ਸਣੇ ਟੈਕਸੀਆਂ ਥਾਣੇ ਵਿਚ ਡੱਕ ਦਿੱਤਾ ਹੈ। ਇਸ ਲਈ ਮੁਸ਼ਕਿਲ ਢੇਰ ਏ, ਜੇ ਬਹੁਤੀ ਜ਼ਿਦ ਕਰੋ ਤਾਂ ਵੇਖ ਲੈਂਦੇ ਹਾਂ। ਬਹੁਤੀ ਜ਼ਿਦ ਅਸੀਂ ਮੁਨਾਸਿਬ ਨਾ ਸਮਝੀ ਅਤੇ ਜਿਹੜੀ ਲੋਈ ਮੈਂ ਵਾਰਿਸ ਸ਼ਾਹ ਦੀ ਕਬਰ 'ਤੇ ਚੜ੍ਹਾਉਣੀ ਸੀ ਉਹ ਬੱਢੇ ਨੂੰ ਦੇ ਦਿੱਤੀ ਕਿ ਉਥੇ ਪੁਚਾ ਦਿੱਤੀ ਜਾਵੇ।

ਬੱਸਾਂ ਦੁਆਰਾ ਕੋਈ ਸਾਢੇ ਕੁ ਦਸ ਵਜੇ ਅਸੀਂ ਗੁਰਦੁਆਰਾ ਸੱਚਾ ਸੌਦਾ ਜਿਹਨੂੰ 'ਖਰਾ ਸੌਦਾ ਬਾਰ' ਵੀ ਕਿਹਾ ਜਾਂਦਾ ਹੈ ਲਈ ਚਾਲੇ ਪਏ। ਸੜਕ ਇਕਹਿਰੀ ਜਹੀ ਸੀ ਅਤੇ ਜਿਹੋ ਜਿਹੀ ਧੂੜ ਸਾਡੇ ਇਲਾਕੇ ਦੀਆਂ ਨਾਲੀਆਂ ਵਾਲੀਆਂ ਪੈਲੀਆਂ ਵੱਲ ਉੱਡਦੀ ਹੈ ਉਹੋ ਜਿਹੀ ਹੀ ਧੂੜ, ਬਰੀਕ ਘੱਟਾ, ਇੱਧਰ ਉੱਡ ਰਿਹਾ ਸੀ। ਪਰ ਇਹ ਆਪਣੇ ਪੁਰਖਿਆਂ ਦੇ ਵਤਨ ਦੀ ਧੂੜ ਸੀ ਇਸ ਲਈ ਮਾੜੀ ਨਹੀਂ ਲੱਗ ਰਹੀ ਸੀ। ਇਸ ਧੂੜੀ 'ਤੇ ਲੇਟਣ ਨੂੰ ਜੀਅ ਕਰਦਾ ਸੀ। ਕੋਈ ਨੌਂ ਕੁ ਸਦੀਆਂ ਪਹਿਲਾਂ ਜੰਮੂ ਤੋਂ ਉੱਤਰ ਕੇ ਵਿਰਕਾਂ ਦੇ ਵਡੇਰੇ ਇੱਧਰ ਆਏ ਸਨ ਅਤੇ ਇਹ ਇਲਾਕਾ ਸਾਰਾ ਭੱਟੀਆਂ ਤੋਂ ਖੋਹ ਖਿੰਜ ਕੇ ਇੱਥੇ ਉਨ੍ਹਾਂ ਡੇਢ ਸੌ ਦੇ ਕਰੀਬ ਪਿੰਡਾਂ ਵਿਚ ਆਪਣੇ ਹੌਲੇ-ਹੌਲੇ ਪੈਰ ਪਸਾਰ ਲਏ ਸਨ। ਸਾਡੀ ਬੱਸ ਵਾਰਬਟਨ ਦੀ ਮੰਡੀ ਤੋਂ ਬਾਅਦ ਉਸੇ ਵਿਰਕੈਤ ਦੇ ਪਿੰਡਾਂ ਵਿਚੋਂ ਦੀ ਲੰਘ ਰਹੀ ਸੀ। ਕੁਝ ਜ਼ਿਆਦਾ ਧਰਮ ਭੀਰੂ ਯਾਤਰੀ ਸਤਿਨਾਮ ਵਾਹਿਗੁਰੂ ਦਾ ਉਚਾਰਨ ਕਰਕੇ ਬੱਸ ਸਿਰ 'ਤੇ ਚੁੱਕ ਰਹੇ ਸਨ। ਮੈਂ ਜਦੋਂ ਬੱਸ ਕਿਸੇ ਪਿੰਡ ਵਿਚੋਂ ਲੰਘਦੀ ਸੀ ਤਾਂ ਬਾਹਰਲੇ ਲੋਕਾਂ ਤੋਂ ਉਹਦਾ ਨਾਂਅ ਪੁਛਣਾ ਚਾਹੁੰਦਾ ਸਾਂ ਪਰ ਇਹ ਵਾਹਿਗੁਰੂ ਦੀ ਹੇਕ ਵਾਲੇ ਬੇਲੀ ਕੁਝ ਸੁਨਣ ਹੀ ਨਹੀਂ ਦਿੰਦੇ ਸਨ। ਇਕ-ਦੋ ਥਾਵਾਂ 'ਤੇ ਮੇਰੀ ਬੇਨਤੀ ਮੰਨ ਕੇ ਉਹ ਚੁੱਪ ਹੋਏ ਜਦੋਂ ਕਿ ਅਸੀਂ ਮੱਕੀ ਪਿੰਡ ਵਿਚੋਂ ਲੰਘ ਰਹੇ ਸਾਂ ਫਿਰ ਉਹੋ ਚਾਲਾ ਉਨ੍ਹਾਂ ਫੜ ਲਿਆ। ਮੈਨੂੰ ਇਸ ਗੱਲ ਦੀ ਡਾਢੀ ਲੋੜ ਮਹਿਸੂਸ ਹੋਈ ਕਿ ਧਾਰਮਿਕ ਯਾਤਰਾ ਨਾਲੋਂ ਵੈਸੇ ਜੇ ਸਰਕਾਰ ੫-੧੦ ਜਣਿਆਂ ਦੇ ਗਰੁੱਪ ਨੂੰ ਮਨਜ਼ੂਰੀ ਦੇਵੇ ਤਾਂ ਉਹ ਸੱਭਿਆਚਾਰਕ ਯਾਤਰਾ ਇਕ-ਦੂਜੇ ਮੁਲਕ ਦੀ ਕਰਨੀ, ਦੋਸਤੀ ਦੀਆਂ ਗੰਢਾਂ ਜ਼ਿਆਦਾ ਪੀਡੀਆਂ ਕਰਨ ਵਿਚ ਸਹਾਈ ਹੋ ਸਕਦੀ ਹੈ। ਇਕ-ਦੂਜੇ ਮੁਲਕ ਪ੍ਰਤੀ ਲੋਕਾਂ ਦੀ ਦੁਪਾਸੀਂ ਖਿੱਚ ਚੋਖੀ ਏ ਜੋ ਕਿ ਮਿੱਟੀ ਦਾ ਮੋਹ ਹੈ ਜਿਸ ਵਿਚੋਂ ਲੋਕ ਉਠ ਕੇ ਇੱਧਰ-ਉੱਧਰ ਗਏ ਹਨ। ਮੈਂ ਇਸ ਯਾਤਰਾ ਦੌਰਾਨ ਅਨੇਕਾਂ ਮੁਸਲਮਾਨਾਂ ਨੂੰ ਭਾਰਤੀ ਪੰਜਾਬ ਵਿਚਲੀ ਆਪਣੀ ਜਨਮ ਭੂਮੀ ਲਈ ਹੌਕੇ ਭਰਦਿਆਂ ਵੇਖਿਆ ਹੈ। ਅੱਧੀ ਸਦੀ ਬੀਤਣ ਬਾਅਦ ਵੀ ਉਹ ਇਸ ਝੂ ਹੇਰਵੇ ਤੋਂ ਮੁਕਤ ਨਹੀਂ ਹੋ ਪਾਏ ਜਿਵੇਂ ਅੱਜ ਚੂਹੜਕਾਣੇ ਨੂੰ ਜਾਂਦਿਆਂ ਅਸੀਂ ਮਹਿਸੂਸ ਕਰ ਰਹੇ ਸਾਂ ਕਿ ਸ਼ਾਇਦ ਇਥੋਂ ਹੀ ਆਪਣਾ ਪੁਰਾਣਾ ਪਿੰਡ ਵੇਖ ਸਕੀਏ।

ਰੇਲਵੇ ਲਾਈਨ ਲੰਘ ਕੇ ਮੰਡੀ ਚੂਹੜਕਾਣਾ ਆ ਗਈ ਜਿਸ ਦਾ ਹੁਣ ਨਵਾਂ ਨਾਂਅ ਫਰੁਖਾਬਾਦ ਹੈ। ਇਹ ਨਾਂਅ ਬਦਲਣ ਦੀ ਸਾਜ਼ਿਸ਼ ਵੀ ਦੁਪਾਸੀਂ ਬੰਦ ਹੋਣੀ ਚਾਹੀਦੀ ਹੈ। ਇਹ ਰੇਲਵੇ ਲਾਈਨ ਉਹੋ ਹੀ ਹੈ ਜਿਸ ਦੇ ਦੋਹੀਂ ਬੰਨ੍ਹੀਂ ਬੈਠੇ ਹਿੰਦੂ ਸਿੱਖ ੧੯੪੭ ਦੀ ਵੰਡ ਵੇਲੇ ਮਿਲਟਰੀ ਦੀਆਂ ਗੋਲੀਆਂ ਨਾਲ ਜੋ ਉਹ ਚੱਲਦੀ ਗੱਡੀ ਵਿਚੋਂ ਚਲਾਉਂਦੇ ਗਏ ਦਾਣਿਆਂ ਵਾਂਗ ਭੁੰਨੇ ਗਏ। ਸੱਚੇ ਸੌਦੇ ਗੁਰਦੁਆਰੇ ਦੇ ਅਹਾਤੇ ਵਿਚ ਇਸ ਇਲਾਕੇ ਦੇ ਲੋਕਾਂ ਦਾ ਭਾਰੀ ਕੈਂਪ ਸੀ ਜੋ ਭਾਰਤ ਜਾਣ ਤੋਂ ਪਹਿਲਾਂ ਤਕਰੀਬਨ ਡੇਢ ਦੋ ਮਹੀਨੇ ਇਥੇ ਬੈਠੇ ਰਹੇ । ਇਨ੍ਹਾਂ ਵਿਚੋਂ ਚੋਖੇ ਲੋਕ ਇਥੇ ਮਾਰੇ ਗਏ ਕਈ ਰਾਹ ਵਿਚ ਮਾਰੇ ਗਏ। ਗੋਲੀਆਂ ਨਾਲ ਮਰਨ ਵਾਲੀ ਭੀੜ ਵਿਚ ਬਾਪੂ ਜੀ ਵੀ ਬੈਠੇ ਸਨ। ਉਨ੍ਹਾਂ ਦਾ ਵਾਲ ਵਿੰਗਾ ਨਹੀਂ ਸੀ ਹੋਇਆ। ਇਸ ਲਈ ਜਦੋਂ ਉਹ ਵੰਡ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਮੁਤਾਬਿਕ ਭੈਣੀ ਸਾਹਿਬ ਪੁੱਜੇ ਸਨ ਤਾਂ ਉਹ ਕਿਹਾ ਕਰਦੇ ਸਨ ਕਿ "ਇਕ ਵੇਰ ਤਾਂ ਬਲਦੀਆਂ ਅੱਗਾਂ 'ਤੇ ਵਰ੍ਹਦੀਆਂ ਗੋਲੀਆਂ ਵਿਚੋਂ ਕੱਢ ਲਿਆਏ ਹੋ, ਹੁਣ ਇਹ ਜਿਹੜੀ ਬਾਕੀ ਉਮਰ ਹੈ ਉਹ ਮੇਰੀ ਨਹੀਂ ਉਹ ਸਤਿਗੁਰੂ ਪ੍ਰਤਾਪ ਸਿੰਘ ਦੀ ਹੀ ਬਖਸ਼ਿਸ਼ ਹੈ।" ਆਪੋ-ਆਪਣੇ ਧਾਰਮਿਕ ਅਕੀਦਿਆਂ ਵਾਲੇ ਲੋਕ ਅਕਸਰ ਇਸ ਤਰ੍ਹਾਂ ਹੀ ਸੋਚਿਆ ਕਰਦੇ ਹਨ।

ਤੇ ਹੁਣ ਅਸੀਂ ਗੁਰਦੁਆਰਾ ਸੱਚਾ ਸੌਦਾ ਦੇ ਵਿਸ਼ਾਲ ਅਹਾਤੇ ਵਿਚ ਖਲੋਤੇ ਸਾਂ। ਆਲੇ-ਦੁਆਲੇ ਦੇ ਪਿੰਡਾਂ ਤੋਂ ਆਏ ਲੋਕਾਂ ਨੂੰ ਦੂਰ ਭਜਾਉਣ ਲਈ ਪੁਲਿਸ ਇਥੇ ਵੀ ਮੁਸਤੈਦੀ ਵਿਖਾ ਰਹੀ ਸੀ। ਗੁਰਦੁਆਰਾ ਵਾਹਵਾ ਉਚੇ ਚਬੂਤਰੇ 'ਤੇ ਬਣਿਆ ਸੀ। ਇਸ ਦੇ ਦਰਸ਼ਨ ਕਰਨ ਤੋਂ ਪਹਿਲਾਂ ਸੰਗਤ ਲੰਗਰ ਤੇ ਟੁੱਟ ਕੇ ਪੈ ਗਈ ਸੀ ਜੋ ਕਿ ਵਲੈਤ ਦੀ ਸਿੱਖ ਸੰਗਤ ਵੱਲੋਂ ਲਾਇਆ ਗਿਆ ਸੀ ਅਤੇ ਇਸ ਯਾਤਰਾ ਦੇ ਸਮੇਂ ਦੇ ਦੌਰਾਨ ਆਪਣੀ ਕਿਸਮ ਦਾ ਵਧੀਆ ਲੰਗਰ ਸੀ। ਇੱਥੇ ਮੇਜ਼ਾਂ ਨਾਲ ਖਲੋ ਕੇ ਪਲੇਟਾਂ ਵਿਚ ਛਕਿਆ ਜਾ ਰਿਹਾ ਸੀ।

ਚੂਹੜਕਾਣਾ ਵਿਰਕਾਂ ਦਾ ਇਸ ਇਲਾਕੇ ਵਿਚ ਪਹਿਲਾ ਪਿੰਡ ਸੀ, ਪੁਰਾਣੀ ਮੰਡੀ ਸੀ ਜਦੋਂ ਸ਼ੇਖੂਪੁਰਾ ਵੀ ਆਬਾਦ ਨਹੀਂ ਸੀ ਹੋਇਆ। ਇਸ ਲਈ ਗੁਰੂ ਨਾਨਕ ਬਾਲੇ ਸੰਧੂ ਨੂੰ ਨਾਲ ਲੈ ਕੇ ਇਥੋਂ



Sri Satguru Jagjit Singh Ji eLibrary NamdhariElibrary@gmail.com

ਹੀ ਰਸਦ ਖਰੀਦ ਕੇ ਭੁੱਖੇ ਸਾਧੂਆਂ ਨੂੰ ਲੰਗਰ ਛਕਾ ਕੇ ਸੱਚਾ ਸੌਦਾ ਕਰ ਗਿਆ ਸੀ ਬਾਲ ਉਮਰ ਵਿਚ ਹੀ। ਵਾਪਸ ਤਲਵੰਡੀ ਜਾ ਕੇ ਬਾਪੂ ਕਾਲੂ ਤੋਂ ਚੁਪੇੜਾਂ ਖਾਧੀਆਂ :-

"ਚਾਂਦੀ ਦੀਆਂ ਛਿੱਲਾਂ ਕੁੱਲ ਵੀਹ ਸੀ ਨਕਾਰੀਆਂ।
ਨਿੱਕੇ ਜਹੇ ਰੱਬ ਨੂੰ ਚਪੇੜਾਂ ਕਾਹ ਤੋਂ ਮਾਰੀਆਂ।"

ਪਰ ਵੀਹ ਰੁਪਈਏ ਉਦੋਂ ਏਨੇ ਥੋੜ੍ਹੇ ਨਹੀਂ ਸਨ ਹੁੰਦੇ ਜਿਨ੍ਹਾਂ ਨਾਲ ਭੁੱਖੇ ਸਾਧਾਂ ਦੀ ਪੂਰੀ ਪਲਟਣ ਰੱਜ ਗਈ ਸੀ।

ਸਾਡੇ ਕੂਕਿਆਂ ਦੇ ਇਤਿਹਾਸ ਵਿਚ ਵੀ ਮੰਡੀ ਚੂਹੜਕਾਨਾ ਅਤੇ ਇਸ ਪਿੰਡ ਦਾ ਵਾਹਵਾ ਜ਼ਿਕਰ ਏ। ਮੈਂ ਸਮਝਦਾਂ ਕਿ ਪਹਿਲਾ ਕੂਕਾ ਜੋ ਝਨਾਂ ਤੋਂ ਵਾਪਸ ਆਉਂਦਿਆਂ ਗੁਰੂ ਰਾਮ ਸਿੰਘ ਨੇ ਬਣਾਇਆ ਉਹ ਇਸੇ ਪਿੰਡ ਦਾ ਅਮਰੀਕ ਸਿੰਘ ਵਿਰਕ ਸੀ। ਇਥੋਂ ਦਾ ਬੁੱਧ ਸਿੰਘ ਬਜਾਜ ਵੀ ਪ੍ਰਸਿੱਧ ਨਾਮਧਾਰੀ ਸੀ ਜਿਸ ਦੇ ਗੁਜ਼ਰ ਜਾਣ ਬਾਅਦ ਉਸ ਦੀ ਵਿਧਵਾ ਬੀਬੀ ਸਾਹਿਬ ਕੌਰ ਅਤੇ ਛੋਟੇ ਬੱਚਿਆਂ ਜੋ ਬਾਅਦ ਵਿਚ ਸੇਠ ਗੁਰਚਰਨ ਸਿੰਘ ਅਤੇ ਸੇਠ ਵਰਿਆਮ ਸਿੰਘ ਥਾਈਲੈਂਡ ਵਾਲੇ ਬਣੇ ਉਨ੍ਹਾਂ ਦੀ ਪ੍ਰਿਤਪਾਲਣਾ ਲਈ ਵਰਨ ਪਿੰਡ ਦੇ ਪ੍ਰਸਿੱਧ ਕੂਕੇ ਸੰਤ ਆਲਾ ਸਿੰਘ ਹੋਰਾਂ ਨੇ ਬੜੀਆਂ ਘਾਲਣਾ ਘਾਲੀਆਂ ਸਨ। ਵਰਨ ਤਾਂ ਇਥੋਂ ਚਾਰ ਕੁ ਕਿਲੋਮੀਟਰ 'ਤੇ ਹੀ ਹੈ ਅਤੇ ਮੇਰਾ ਪਿੰਡ ਝੱਬਰ ਕੋਈ ੮-੧੦ ਕਿਲੋ ਮੀਟਰ ਇਸ ਤੋਂ ਪਹਾੜ ਤੇ ਚੜ੍ਹਦੇ ਦੀ ਗੁੱਠ ਵਿਚ ਸੀ ਜਿਸ ਨੂੰ ਸਿਰਫ ਵੇਖਿਆ ਦੂਰੋਂ ਹੀ ਜਾ ਸਕਦਾ ਸੀ। ਹੋਰ ਕੋਈ ਸਬੀਲ ਇਥੋਂ ਵੀ ਪਿੰਡ ਜਾਣ ਦੀ ਨਹੀਂ ਸੀ ਬਣ ਰਹੀ।

ਇਸੇ ਮੰਡੀ ਚੂਹੜਕਾਨਾ ਵਿਚ ਪ੍ਰਸਿੱਧ ਕੂਕਾ ਪਰਚਾਰਕ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਜਿਸ ਨੂੰ ਭੂਤਨਾ ਵੀ ਆਖਿਆ ਜਾਂਦਾ ਸੀ, ਦੇਸ਼ ਭਗਤੀ ਦੀਆਂ ਗਤੀਵਿਧੀਆਂ ਸਦਕਾ ਜਦੋਂ ਜੂਹਬੰਦ ਕੀਤਾ ਗਿਆ ਤਾਂ ਉਹ ਆਪਣੀਆਂ ਖੁੱਲ੍ਹਾਂ ਮੁੜ ਮਾਨਣ ਲਈ ਕੁਝ ਸਮੇਂ ਲਈ ਨਾਟਕੀ ਢੰਗ ਨਾਲ ਈਸਾਈ ਬਣ ਕੇ ਇਕ ਪਾਦਰੀ ਦੇ ਬੰਗਲੇ ਵਿਚ ਵੀ ਰਹਿੰਦਾ ਰਿਹਾ ਸੀ। ਇੱਥੋ ਹੀ ਸੰਤਾਂ ਦੀ ਸੇਵਕ ਬੀਬੀ ਕੇਸਰੋ ਰਹਿੰਦੀ ਸੀ ਜੋ ਉਨ੍ਹਾਂ ਲਈ ਲੰਗਰ ਪਾਣੀ ਦੀ ਸੇਵਾ ਕਰਿਆ ਕਰਦੀ ਸੀ। ਪਹਿਲਾਂ ਤਾਂ ਲੋਕਾਂ ਨੂੰ ਬੜੀ ਹੈਰਾਨੀ ਹੋਈ ਕਿ ਮੰਗਲ ਸਿੰਘ ਕੀ ਤੇ ਈਸਾਈ ਕੀ। ਬੀਬੀ ਕੇਸਰੋ ਸਭ ਨੂੰ ਇਹੋ ਕਹਿੰਦੀ ਰਹਿੰਦੀ ਹੁੰਦੀ ਸੀ ਕਿ ਇਹ ਵੀ ਸੰਤਾਂ ਦਾ ਕੋਈ ਕੌਤਕ ਹੀ ਹੈ ਤੇ ਇਵੇਂ ਹੀ ਹੋਇਆ ਜਦੋਂ ਨਜ਼ਰਬੰਦੀ ਦੇ ਸਮੇਂ ਦੀ ਮਿਆਦ ਲੰਘ ਗਈ ਸੰਤ ਛਾਲ ਮਾਰ ਕੇ ਬੰਗਲੇ ਵਿਚੋਂ ਬਾਹਰ ਆ ਗਏ ਅਤੇ ਮੁੜ ਨਾਮਧਾਰੀ ਪੰਥ ਅਤੇ ਕਾਂਗਰਸ ਦੇ ਪ੍ਰਚਾਰ ਵਿਚ ਜੁੱਟ ਗਏ।

ਇਥੇ ਚੂਹੜਕਾਣੇ ਆ ਕੇ ਫਿਰ ਇਕ ਵੇਰ ਵਡਾਰੂਆਂ ਦੀ ਭੋਇੰ ਵੇਖਣ ਦੀ ਰੀਝ ਨੇ ਮਨ ਵਿਚ ਕੜਵੱਲ ਪਾਉਣੇ ਸ਼ੁਰੂ ਕਰ ਦਿੱਤੇ। ਅਸਾਂ ਇਕ-ਦੂਹ ਨੂੰ ਪੁੱਛਿਆ ਕਿ ਝੱਬਰੀਂ ਜਾਣਾ ਚਾਹੁੰਦੇ ਹਾਂ ਕੋਈ ਸਬੀਲ ਬਣੇ। ਇਕ ਆਂਹਦਾ, "ਆਹ ਝੱਬਰ ਖਲੇ ਨੇ" ਪਰ ਟੈਕਸੀ ਵਾਲਾ ਕੋਈ ਡਰਦਾ ਜਾਣ ਨੂੰ ਨਾ ਮੰਨੇ। ਏਨੇ ਨੂੰ ਕਿਸੇ ਸਾਨੂੰ ਇਹ ਜਾਣਕੇ ਕਿ ਅਸੀਂ ਵਿਰਕ ਹਾਂ ਦੱਸਿਆ ਕਿ ਇਥੇ ਮਹਿਕਮਾ ਮਾਲ ਵਿਚ ਚੂਹੜਕਾਣੇ ਦੇ ਹੀ ਦੋ ਵਿਰਕ ਮੁਲਾਜ਼ਮ ਨੇ ਤੁਹਾਨੂੰ ਹੁਣੇ ਮਿਲਾਉਂਦੇ ਹਾਂ। ਤੇ ਉਹ ਦੋ ਜਣਿਆਂ ਨੂੰ ਲੈ ਆਇਆ। ਇਕ ਰਤਾ ਪਤਲੇ ਜੁੱਸੇ ਵਾਲੇ ਤੇ ਦੂਜਾ ਥੋਹੜਾ ਭਰਵਾਂ ਸਰੀਰ। ਉਮਰ ਦੋਹਾਂ ਦੀ ੩੫-੩੬ ਸਾਲ ਦੇ ਨੇੜੇ। ਪਤਲਾ ਪਟਵਾਰੀ ਸੀ ਤੇ ਭਾਰਾ ਕਾਨੂੰਗੋ। ਦੋਵੇਂ ਚਾਚੇ-ਤਾਇਆਂ ਦੇ ਪੁੱਤਰ। ਵਾਹਵਾ ਮਿਲਾਪੜੇ ਸੁਭਾਅ, ਬਣਦੇ ਫੱਬਦੇ ਮੁੰਡੇ। ਸਾਡੇ ਮੁੰਡਿਆਂ ਵਿਚ ਉਹ ਝੱਟ ਘੁਲ-ਮਿਲ ਗਏ। ਅਸੀਂ ਆਪਣਾ ਪੁਰਾਣਾ ਸਵਾਲ ਵਾਹਿਆ ਕਿ ਕੋਈ ਟੈਕਸੀ ਲੱਭੇ, ਆਪਣੇ ਪਿੰਡ ਸੱਯਦ ਵਾਰਿਸ ਸ਼ਾਹ ਹੋਰਾਂ ਦੀ ਦਰਗਾਹ ਦੀ ਜ਼ਿਆਰਤ ਕਰ ਆਈਏ। ਉਹ ਕਹਿਣ ਲੱਗੇ ਕਿ ਗੱਡੀਆਂ ਤਾਂ ਆਪਣੀਆਂ ਵੀ ਤੁਹਾਨੂੰ ਦੇ ਸਕਦੇ ਹਾਂ। ਬਰਾਦਰੀ ਦਾ ਕੁਝ ਵੱਡਿਆ ਥੋਹੜਾ ਹੁੰਦਾ ਹੈ। ਪਰ ਸਖਤੀ ਬੜੀ ਏ। ਕਮਿਸ਼ਨਰ ਸਾਹਿਬ ਆਏ ਹੋਏ ਹਨ। ਸ਼ਿਕਾਇਤ ਹੋ ਜਾਏਗੀ। ਅਸੀਂ ਹੁਣ ਬਿਰਾਦਰੀ ਦੀ ਸ਼ਿਕਾਇਤ ਕਰਵਾਉਣ ਤੋਂ ਗੁਰੇਜ਼ ਕੀਤਾ ਅਤੇ ਪੁਰਾਣਾ ਪਿੰਡ ਵੇਖਣ ਦਾ ਇਰਾਦਾ ਆਉਣ ਵਾਲੇ ਸਮੇਂ 'ਤੇ ਛੱਡ ਦਿੱਤਾ। ਪਿੰਡ ਨਾਲੋਂ ਵੀ ਜ਼ਿਆਦਾ ਰੀਝ ਹੀਰ ਦੇ ਸ਼ਾਇਰ ਵਾਰਿਸ ਸ਼ਾਹ ਦਾ ਸਥਾਨ ਵੇਖਣ ਦੀ ਸੀ ਜਿਸ ਮਿੱਟੀ 'ਤੇ ਵਾਰਿਸ ਦੀਆਂ ਪੈੜਾਂ ਕਦੇ ਪਈਆਂ ਹੋਣਗੀਆਂ। ਕੋਈ ਢਾਈ ਕੁ ਸੌ ਵਰ੍ਹਾ ਪਹਿਲਾਂ ਉਹ ਮਿੱਟੀ ਆਪਣੇ ਮੱਥੇ ਨਾਲ ਛੁਹਾ ਕੇ ਕਵਿਤਾ ਰਿਣ ਤੋਂ ਮੁਕਤ ਹੋਣਾ ਚਾਹੁੰਦਾ ਸਾਂ। ਵਾਰਿਸ਼ ਸ਼ਾਹ ਨੇ ਜੋ ਆਪਣੇ ਪਿੰਡ ਬਾਰੇ ਲਿਖਿਆ ਹੈ, ਉਹ ਜੰਡਿਆਲਾ ਸ਼ੇਰ ਖਾਂ ਮੇਰਾ ਗੁਆਂਢੀ ਪਿੰਡ ਸੀ ਤੇ ਇਥੋਂ ਲਾਗੇ ਹੀ ਸੀ -

"ਵਾਰਿਸ਼ ਸ਼ਾਹ ਵਸਨੀਕ ਜੰਡਿਆਲੜੇ ਦਾ,
ਤੇ ਸ਼ਾਗਿਰਦ ਮਖਦੂਮ ਕਸੂਰ ਦਾ ਈ।"

ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਵੇਲੇ ਜੰਡਿਆਲੇ ਦੇ ਲੁੱਟੇ-ਪੁੱਟੇ ਜਾਣ ਤੋਂ ਬਚਣ ਵਾਸਤੇ ਵੀ ਵਾਰਿਸ਼ ਨੇ ਲਿਖਿਆ ਸੀ -

"ਅਹਿਮਦ ਸ਼ਾਹ ਅਜ਼ਗੈਬ ਥੀਂ ਆਣ ਪੌਸੀ,
ਰੱਬ-ਰੱਖ ਜੰਡਿਆਲੇ ਨੂੰ ਜਾਸੀਆ ਵੇ।"

ਉਹ ਰੱਬ ਦੀਆਂ ਰੱਖਾਂ ਵਾਲਾ ਪਿੰਡ ਵੇਖਣ ਦਾ ਸੁਪਨਾ ਨੈਣਾਂ ਵਿਚ ਹੀ ਲਟਕਦਾ ਰਿਹਾ। ਸਾਨੂੰ ਠੰਢੇ ਪਿਆ ਕੇ ਮਾਲ ਮੁਲਾਜ਼ਮਾਂ ਨੇ ਕਿਹਾ ਕਿ ਇਕ ਸਾਡਾ ਚਾਚਾ ਏ ਪੁਰਾਣਾ ਬਜ਼ੁਰਗ, ਉਹਨੂੰ ਬੁਲਾਉਂਦੇ ਹਾਂ। ਉਹ ਤੁਹਾਨੂੰ ਵਿਰਕਾਂ ਦੀਆਂ ਪੁਰਾਣੀਆਂ ਗੱਲਾਂ ਸ਼ਾਇਦ ਕੁਝ ਦੱਸ ਸਕੇਗਾ।

ਬਜ਼ੁਰਗ ਦਾ ਨਾਂਅ ਰਫ਼ੀਕ ਵਿਰਕ ਸੀ। ਉਮਰ ੭੫-੭੬ ਵਰ੍ਹਿਆਂ ਦੀ ਛੀਟਕਾ ਜਿਹਾ ਸਰੀਰ। ਅੱਖਾਂ ਤਿੱਖੀਆਂ ਨਜ਼ਰਾਂ ਵਾਲੀਆਂ ਤੇ ਛੋਟੀਆਂ-ਛੋਟੀਆਂ, ਜਿਹੋ ਜਹੀਆਂ ਟਕਸਾਲੀ ਵਿਰਕਾਂ ਦੀਆਂ ਹੁੰਦੀਆਂ ਹਨ। ਅਸੀਂ ਪੁਛਿਆ, "ਸੁਣਾਓ ਬਜ਼ੁਰਗੋ, ਹਾਲ ਚਾਲ" ਤੇ ਗੋਡੀਂ ਹੱਥ ਲਾਇਆ। ਬੋਲੇ, "ਰੰਗ ਲੱਗੇ ਹੋਏ ਨੇ" ਅਤੇ ਨਾਲ ਆਏ ਚੂਹੜਕਾਣੇ ਦੇ ਇਕ ਹੋਰ ਸਖ਼ਸ਼ ਵੱਲ ਵੇਖ ਕੇ ਮਿੰਨ੍ਹਾ-ਮਿੰਨ੍ਹਾ ਮੁਸਕਰਾਏ ਤੇ ਫਿਰ ਆਪੇ ਬੋਲ ਪਏ, "ਰੰਗ੍ਹ ਹੀ ਆਖਣਾ ਬਣਦਾ ਏ। ਪੁੱਤਰ ਇਕੋ-ਇਕ ਈ ਸੀ। ਗੱਭਰੂ ਜੁਆਨ। ਥਾਣੇਦਾਰ ਲੱਗਿਆ। ਉਹ ਸਾਈਂ ਨੂੰ ਪਿਆਰਾ ਹੋ ਗਿਆ ਏ।" ਦੋ



Sri Satguru Jagjit Singh Ji eLibrary NamdhariElibrary@gmail.com

ਕੁ ਮਿੰਟ ਦੀ ਖਾਮੋਸ਼ੀ ਤੋਂ ਬਾਅਦ ਬਾਬੇ ਨੇ ਆਪਣੀ ਵਾਰਤਾ ਸੁਨਾਉਣੀ ਸ਼ੁਰੂ ਕਰ ਦਿੱਤੀ :

"ਅਸੀਂ ੮ ਕੁ ਪੀਹੜੀਆਂ ਤੋਂ ਹੀ ਮੁਸਲਮਾਨ ਬਣੇ ਹਾਂ ਪਹਿਲਾਂ ਹਿੰਦੂ ਜਾਂ ਸਿੱਖ ਹੋਵਾਂਗੇ। ਹੋਇਆ ਇੰਜ ਕਿ ਸਾਡਾ ਚੂਹੜਕਾਣੇ ਵਾਲਿਆਂ ਵਿਰਕਾਂ ਦਾ ਕੁਝ ਝਗੜਾ ਰਹਿੰਦਾ ਸੀ, ਗੁਆਂਢੀ ਜੰਡਿਆਲੇ ਸ਼ੇਰ ਖਾਂ ਵਾਲਿਆਂ ਪਠਾਣਾਂ ਦੇ ਨਾਲ। ਉਨ੍ਹਾਂ ਸਾਡਾ ਇਕ ਬੰਦਾ ਮਾਰ ਘੱਤਿਆ। ਕੁਝ ਸਮਾਂ ਪਾ ਕੇ ਉਹਦੀ ਸੁਆਣੀ ਨੰਗੇ ਮੂੰਹ ਪਿੰਡ ਦੀ ਜਿੱਥੇ ਪਰ੍ਹੇ ਬੈਠੀ ਸੀ ਉਥੋਂ ਲੰਘ ਟੁਰੀ। ਪੈਂਚਾਂ ਦੇ ਪੁੱਛਣ 'ਤੇ ਉਸ ਦੱਸਿਆ ਕਿ ਮੇਰਾ ਬੰਦਾ ਉਨ੍ਹਾਂ ਮਾਰ ਦਿੱਤਾ ਏ। ਹੁਣ ਕਿਸੇ ਦਿਨ ਮੈਨੂੰ ਵੀ ਹਿੱਕ ਲਿਜਾਣਗੇ। ਮੈਨੂੰ ਹੁਣ ਪਰ੍ਹੇ ਦੀਆਂ ਕਾਹਦੀਆਂ ਸ਼ਰਮਾਂ। ਕਾਵੜ ਲੱਗੀਓ ਨੇ। ਜਿਉਂ ਪਏ ਸਾਡੇ ਬੰਦੇ ਉਨ੍ਹਾਂ ਜੰਡਿਆਲੇ ਆਲਿਆਂ ਦੇ ੫-੬ ਬੰਦੇ ਵੱਢ ਅੱਤੇ। ਸਮਾਂ ਪਾ ਕੇ ਜੰਡਿਆਲੇ ਦਾ ਕੋਈ ਪਠਾਣ ਫ਼ੌਜ ਵਿਚ ਵੱਡਾ ਅਫਸਰ ਬਣ ਗਿਆ ਤੇ ਇਕ ਦਿਨ ਫ਼ੌਜ ਦੀ ਇਕ ਧਾੜ ਲੈ ਕੇ ਜੰਡਿਆਲੇ ਦੇ ਹੀ ਕੁਝ ਲੋਕਾਂ ਨੂੰ ਡਰਾਉਣ ਆ ਪਿਆ। ਉਨ੍ਹਾਂ ਪਿੰਡ ਵਾਲਿਆਂ ਆਖਿਆ ਪਈ ਏਡਾ ਈ ਜੇ ਵੱਡਾ ਰੋਅਬ ਵਾਲਾ ਏਂ ਤਾਂ ਸਾਨੂੰ ਕਿਉਂ ਡਰਾਨਾ ਏਂ ਆਹ ਗੁਆਂਢ ਚੂਹੜਕਾਣੀਏ ਈ ਜਿਨ੍ਹਾਂ ਆਪਣੇ ਬੰਦੇ ਮਾਰੇ ਨੇ। ਉਸ ਸਾਰੀ ਸ਼ਾਹੀ ਧਾੜ ਲੈ ਕੇ ਹਜ਼ਾਰਾਂ ਬੰਦੇ ਸਾਡੇ ਪਿੰਡ ਨੂੰ ਆ ਘੇਰਾ ਘੱਤਿਆ। ਸਾਡੇ ਨੌਂ ਵੀਹਾਂ ਬੰਦੇ ਉਨ੍ਹਾਂ ਕੈਦ ਕਰ ਲਏ। ਸਾਰਿਆਂ ਨੂੰ ਲਿਜਾ ਕੇ ਗਾਂ ਦਾ ਖੁਆਈਓ ਨੇ। ਫੇਰ ਕੁਝ ਦਿਨ ਬਾਅਦ ਜਦੋਂ ਧਾੜ ਮੁੜ ਗਈ ਸਾਡੇ ਬੰਦੇ ਵੀ ਘਰ ਆ ਗਏ ਸਾਰੇ। ਹੁਣ ਜਦੋਂ ਉਨ੍ਹਾਂ ਨੂੰ ਬਾਕੀ ਪਿੰਡ ਵਾਲਿਆਂ ਪੁਛਿਆ ਪਈ ਤੁਹਾਨੂੰ ਉਨ੍ਹਾਂ ਗਾਂ ਖੁਆਈ ਏ ਤਾਂ ਸਾਰੇ ਮੁੱਕਰ ਗਏ। ਸਿਰਫ ਜਿਹੜੇ ਸਾਡੇ ਵਡੇਰੇ ਸਨ ਉਹ ਨਾ ਮੁੱਕਰੇ। ਉਨ੍ਹਾਂ ਆਖਿਆ ਪਈ ਅਸੀਂ ਤਾਂ ਖਾਧੀ ਏ ਝੂਠ ਕਿਉਂ ਬੋਲੀਏ। ਦੂਜਿਆਂ ਨੂੰ ਉਨ੍ਹਾਂ ਰਲਾ ਲਿਆ ਪਰ ਸਾਡੇ ਇਸ ਕਰਕੇ ਨਾ ਰਲਾਏ ਤੇ ਉਨ੍ਹਾਂ ਆਖਿਆ ਚੰਗਾ ਫਿਰ ਤੁਹਾਡੀ ਮਰਜ਼ੀ ਤੇ ਉਹ ਦੀਨਦਾਰ ਬਣ ਗਏ।" ਹਿੰਦੂ ਧਰਮ ਦਾ ਕਠੋਰ ਸਮਾਜੀ ਪ੍ਰਬੰਧ ਹੀ ਇਸ ਦੀ ਅਧੋਗਤੀ ਦਾ ਜ਼ਿੰਮੇਵਾਰ ਸੀ।

ਫਿਰ ਜਦੋਂ ਝੱਬਰ ਪਿੰਡ ਦੇ ਪੁਰਾਣੇ ਬੰਦਿਆਂ ਬਾਰੇ ਉਸ ਤੋਂ ਪੁੱਛਿਆ ਤਾਂ ਚੌਧਰੀ ਰਫ਼ੀਕ ਨੇ ਜ਼ੈਲਦਾਰ ਨਿਪਾਲ ਸਿੰਘ ਦਾ ਨਾਮ ਲਿਆ। ਪੁੱਛਣ 'ਤੇ ਉਸ ਦੱਸਿਆ ਕਿ ਕਰਤਾਰ ਸਿੰਘ ਝੱਬਰ ਦਾ ਨਾਂਅ ਵੀ ਸੁਣਿਆ ਸੀ। ਗੁਰਦੁਆਰੇ ਵਿਚ ਇਥੇ ਵੀ ਆਉਂਦਾ ਹੁੰਦਾ ਸੀ। ਹੋਰਨਾਂ ਨਾਲ ਉਹਦੀ ਏਨੀ ਵਾਹ ਨਹੀਂ ਸੀ। ਜ਼ੈਲਦਾਰ ਨਿਪਾਲ ਸਿੰਘ, ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਸਾਬਕਾ ਚੇਅਰਮੈਨ ਸ. ਕੁਲਦੀਪ ਸਿੰਘ ਵਿਰਕ ਦੇ ਪਿਤਾ ਸਨ। ਮੇਰੇ ਪਿਤਾ ਜੀ ਦੇ ਇਕ ਚਾਚੇ ਘਸੀਟਾ ਸਿੰਘ ਨਾਲ ਇਨ੍ਹਾਂ ਦਾ ਕਾਫੀ ਪ੍ਰੇਮ ਸੀ। ਇਸ ਬਾਬੇ ਘਸੀਟਾ ਸਿੰਘ ਦੀ ਘਰ ਦੀ ਮਾਈ ਪ੍ਰੇਮ ਕੌਰ ਰੌਲੇ ਤੋਂ ਕੁਝ ਸਮਾਂ ਪਹਿਲਾਂ ਝੱਬਰਾਂ ਵਿਚ ਹੀ ਗੁਜ਼ਰ ਗਈ ਸੀ। ਉਲਾਦ ਨਹੀਂ ਸੀ ਤੇ ਇਹ ਬਾਬਾ ਆਖੇ ਕਿ ਮੈਂ ਹਿੰਦੁਸਤਾਨ ਜਾ ਕੇ ਕੀ ਕਰਨਾ ਹੈ। ਮੈਨੂੰ ਇਥੇ ਹੀ ਰਹਿਣ ਦਿਉ। ਮੈਂ ਆਪਣੇ ਪਿੰਡ ਦੇ ਜੁਲਾਹਿਆਂ ਦੇ ਘਰੋਂ ਰੋਟੀ ਖਾ ਲਿਆ ਕਰਾਂਗਾ। ਇਹ ਕੈਂਪ ਵਿਚ ਚੂਹੜਕਾਣੇ ਨਾ ਆਇਆ। ਫਿਰ ਬਾਪੂ ਜੀ ਘੋੜੀ ਲੈ ਕੇ ਗਏ ਅਤੇ ਇਹਨੂੰ ਲੱਦ ਕੇ ਲਿਆਏ ਕਿ ਚਾਚਾ ਤੈਨੂੰ ਇਥੇ ਛੱਡ ਕੇ ਜਾਂਦੇ ਅਸੀਂ ਚੰਗੇ ਲੱਗਾਂਗੇ। ਇਹ ੧੯੬੧ ਈ: ਵਿਚ ਸਾਡੇ ਪਿੰਡ ਕਰੀਵਾਲੇ ਜ਼ਿਲ੍ਹਾ ਸਿਰਸਾ ਵਿਖੇ ਹੁਕਮ ਸੱਤ ਹੋਏ। ਸੌ ਵਰ੍ਹਿਆਂ ਦੇ ਕਰੀਬ ਉਮਰ ਭੋਗੀ ਸੀ।

ਪਤਾ ਨਹੀਂ ਲੱਗਾ ਕਦੋਂ ਸਾਨੂੰ ਬਾਬੇ ਰਫ਼ੀਕ ਨਾਲ ਗੱਲਾਂ ਕਰਦਿਆਂ ਵਾਪਸ ਮੁੜਨ ਦਾ ਸਮਾਂ ਹੋ ਗਿਆ ਅਤੇ ਆਪੋ-ਆਪਣੀਆਂ ਬੱਸਾਂ ਵਿਚ ਜਾ ਸਵਾਰ ਹੋਏ। ਇਉਂ ਪਿੰਡ ਦੇ ਦਰਸ਼ਨ ਦੀਦਾਰ ਦੀ ਸਿੱਕ ਮਨ ਵਿਚ ਲੈ ਕੇ ਸ਼ਾਮੀਂ ਵਾਪਸ ਨਨਕਾਣਾ ਸਾਹਿਬ ਗੁਰਦੁਆਰੇ ਪੁੱਜ ਗਏ। ਚਲੋ ਫਿਹ ਕਦੇ ਸਮਾਂ ਮਿਲਿਆ ਤਾਂ ਵੇਖਾਂਗੇ। ਵਾਰਿਸ ਸ਼ਾਹ ਹੋਰਾਂ ਦਾ ਕਥਨ ਹੈ :-

"ਅਸਾਂ ਜਦੋਂ ਕਦੇ ਉਨ੍ਹਾਂ ਪਾਸ ਜਾਣਾ
ਜਿਹੜੇ ਮਹਿਰਮ ਅਸਾਡੜੇ ਹਾਲ ਦੇ ਨੀ।"

ਸ਼ਾਮੀਂ ਪੰਜਾਬੀ ਅਦਬੀ ਸੰਗਤ ਨਨਕਾਣਾ ਸਾਹਿਬ ਵੱਲੋਂ ਸਾਡੇ ਸਨਮਾਨ ਵਿਚ ਇਕ ਮੁਸ਼ਾਇਰੇ ਦਾ ਪ੍ਰਬੰਧ ਕੀਤਾ ਗਿਆ ਸੀ, ਰਾਤ ਵਾਲੇ ਦੰਦਾਂ ਦੇ ਡਾਕਟਰ ਸਾਹਿਬ ਦੀ ਦੁਕਾਨ ਦੇ ਪਿਛੇ ਇਕ ਖੁੱਲ੍ਹੇ ਕਮਰੇ ਵਿਚ ਜਿਥੇ ਅਸੀਂ ਸੱਤ ਕੁ ਵਜੇ ਪ੍ਰਿੰਸੀਪਲ ਸ਼ੇਰ ਸਿੰਘ ਸ਼ੇਰ, ਕਰਨੈਲ ਸਿੰਘ ਅਸਪਾਲ ਅਤੇ ਗੁਰਦਾਸ ਸਿੰਘ ਘਾਰੂ ਸਮੇਤ ਅੱਪੜ ਗਏ ਸਾਂ। ਪ੍ਰਿੰਸੀਪਲ ਗੁਲਾਮ ਰਸੂਲ ਆਜ਼ਾਦ ਹੋਰਾਂ ਦੱਸਿਆ ਕਿ ਉਨ੍ਹਾਂ ਆਪਣੇ ਇਕ ਪੁਰਾਣੇ ਵਿਦਿਆਰਥੀ ਜੋ ਹੁਣ ਸੈਸ਼ਨ ਜੱਜ ਏ ਦੇ ਰਾਹੀਂ ਪ੍ਰਿੰਸੀਪਲ ਸ਼ੇਰ ਨੂੰ ਨਨਕਾਣੇ ਸਾਹਿਬ ਦੇ ਨੇੜੇ ਉਸ ਦੇ ਪੁਰਾਣੇ ਪਿੰਡ ਚੰਨਿਆਵਾਲੀ ਪਹੁੰਚਾ ਦਿੱਤਾ ਸੀ। ਉਹ ਕਹਿੰਦੇ ਸਨ ਕਿ ਮੈਂ ਵੇਖਿਆ ਭਾਲਿਆ ਤਾਂ ਤੈਨੂੰ ਵੀ ਪਈ ਵਿਰਕ ਨੂੰ ਵੀ ਝੱਬਰੀਂ ਪਹੁੰਚਾਈਏ ਪਰ ਤੂੰ ਉਦੋਂ ਲੱਭਾ ਨਹੀਂ। ਅਸੀਂ ਉਦੋਂ ਗੁਰਦੁਆਰਾ ਸਾਹਿਬ ਦੀ ਕੰਧ ਨਾਲ ਚੌਧਰੀ ਰਫ਼ੀਕ ਦੇ ਬਚਨ ਬਿਲਾਸ ਸੁਣ ਰਹੇ ਸਾਂ। ਪ੍ਰਿੰਸੀਪਲ ਆਜ਼ਾਦ ਦਾ ਪੁੱਤਰ ਵੀ ਮਹਿਫ਼ਿਲ ਵਿਚ ਕੁਝ ਸਮਾਂ ਆਇਆ। ਆਜ਼ਾਦ ਸਾਹਿਬ ਦਾ ਇਕ ਡੇਰਾ ਇਥੇ ਨਨਕਾਣਾ ਸਾਹਿਬ ਦੇ ਬਾਹਰ ਵਾਰ ਹੈ ਜਿਥੇ ਉਹ ਵਾਹੀ ਵੀ ਕਰਵਾਉਂਦੇ ਹਨ। ਉਨ੍ਹਾਂ ਕਿਹਾ ਕਿ ਜਿਹੜੇ ਵੀ ਸ਼ਾਇਰ ਸੱਜਣ ਨਨਕਾਣਾ ਸਾਹਿਬ ਤੋਂ ਬਾਹਰੋਂ ਪਾਕਿਸਤਾਨ ਦੇ ਦੂਜੇ ਸ਼ਹਿਰਾਂ ਕਸਬਿਆਂ ਵਿਚੋਂ ਆਏ ਹਨ ਉਨਾਂ ਦੀ ਰੋਟੀ ਦਾ ਪ੍ਰਬੰਧ ਆਪਣੇ ਡੇਰੇ 'ਤੇ ਕੀਤਾ ਹੈ। ਆਸ਼ਕ ਬੱਢਾ ਵੀ ਅੱਜ ਦੀ ਮਹਿਫ਼ਿਲ ਵਿਚ ਸਾਡੇ ਨਾਲ ਪੁੱਜ ਗਿਆ ਸੀ। ਪਾਕਿਸਤਾਨ ਸਰਕਾਰ ਵਿਦੇਸ਼ੀਆਂ ਵਿਸ਼ੇਸ਼ ਕਰਕੇ ਭਾਰਤੀਆਂ ਦੀਆਂ ਗਤੀਵਿਧੀਆਂ 'ਤੇ ਆਪਣੀ ਤਿੱਖੀ ਨਿਗਾਹ ਰੱਖਦੀ ਹੈ। ਕੱਲ੍ਹ ਰਾਤ ਵਾਲੀ ਹੋਈ ਮਹਿਫ਼ਿਲ ਵਿਚ ਵੀ ਪ੍ਰਿੰਸੀਪਲ ਸਾਹਿਬ ਨੇ ਦੱਸਿਆ ਸੀ ਕਿ ਸੀ. ਆਈ. ਡੀ. ਦੇ ਇਕ ਇੰਸਪੈਕਟਰ ਮੌਜੂਦ ਸਨ ਜੋ ਕਿ ਉਂਝ ਉਨ੍ਹਾਂ ਦੇ



Sri Satguru Jagjit Singh Ji eLibrary NamdhariElibrary@gmail.com

ਮਿੱਤਰ ਸਨ। ਅੱਜ ਦੇ ਮੁਸ਼ਾਇਰੇ ਦੀ ਸਦਾਰਤ ਪੰਜਾਬ ਸਰਕਾਰ ਦੇ ਸ਼ਾਇਦ ਪਬਲਿਕ ਰੀਲੇਸ਼ਨਜ਼ ਮਹਿਕਮੇ ਦੇ ਡਿਪਟੀ ਡਾਇਰੈਕਟਰ ਨੇ ਕੀਤੀ ਸੀ। ਇਸ ਦੇ ਉਚੇਚੇ ਪ੍ਰਾਹੁਣਿਆਂ ਦਾ ਜ਼ਿਕਰ ਕਰਦਿਆਂ ਆਜ਼ਾਦ ਸਾਹਿਬ ਨੇ ਕਿਹਾ ਕਿ ਪਹਿਲੇ ਹਨ ੧੯ ਕਿਤਾਬਾਂ ਦੇ ਲਿਖਾਰੀ ਪ੍ਰਿੰਸੀਪਲ ਸ਼ੇਰ ਸਿੰਘ ਸ਼ੇਰ, ਦੂਜੇ ਸ਼ੇਖੂਪੁਰਾ ਦੇ ਜਨਾਬ ਆਫਤਾਬ ਗੁਲਾਮ ਅਤੇ ਤੀਜੇ ਸਵਰਨ ਸਿੰਘ ਵਿਰਕ ਜੋ ਭਾਰਤ ਦੇ ਹਰਿਆਣਾ ਪ੍ਰਾਂਤ ਤੋਂ ਆਏ ਹਨ। ਫਿਰ ਉਨ੍ਹਾਂ ਇਸ ਮੁਸ਼ਾਇਰੇ ਦੀ ਕਮਾਨ ਜਨਾਬ ਅਬਦੁਰ ਰਸ਼ੀਦ ਸ਼ਾਹਿਦ ਨੂੰ ਸੌਂਪ ਦਿੱਤੀ। ਮੁਸ਼ਾਇਰੇ ਦਾ ਆਰੰਭ ਕਲਾਮੇ ਪਾਕਿ ਦੀ ਤਲਾਵਤ ਨਾਲ ਭਾਈ ਮੁਹੰਮਦ ਅਲੀ ਨੇ ਸ਼ੁਰੂ ਕੀਤਾ :-

"ਮਦੀਨੇ ਦੀ ਗਲੀ ਚੇਤੇ ਰਵ੍ਹੇਗੀ।
ਨਬੀ ਦੀ ਹਾਜਰੀ ਚੇਤੇ ਰਵ੍ਹੇਗੀ।
ਸੁਨਹਿਰੀ ਜਾਲੀਆਂ ਨੂੰ ਸੀਨੇ ਲਾ ਕੇ,
ਉਹ ਅੱਖੀਆਂ ਦੀ ਝੜੀ ਚੇਤੇ ਰਵ੍ਹੇਗੀ।..."

ਹਜ਼ਰਤ ਮੁਹੰਮਦ ਸਾਹਿਬ ਦੇ ਸਾਦਾ ਜੀਵਨ ਦੀ ਤਰਜਮਾਨੀ ਇਹ ਸਤਰਾਂ ਕਰਦੀਆਂ ਹਨ :-

"ਤੇਰੇ ਬਿਸਤਰ ਖਜੂਰੀ ਤੋਂ ਮੈਂ ਸਦਕੇ,
ਤੇਰੀ ਇਹ ਸਾਦਗੀ ਚੇਤੇ ਰਵੇਗੀ।
ਮਰਨ ਤੋਂ ਬਾਅਦ ਵੀ ਨਾਸਿਰ ਇਹ ਮਹਿਫ਼ਿਲ,
ਸਦਾ ਭਾਗਾਂ ਭਰੀ ਚੇਤੇ ਰਵੇਗੀ।"

ਹੁਣ ਵਾਰੀ ਆਈ ਸੂਖਮ ਕਾਇਆਂ ਵਾਲੇ ਠੋਡੀ 'ਤੇ ਦਾੜ੍ਹੀ ਵਾਲੇ ਸ਼ਾਇਰ ਮਨਜ਼ੂਰ ਅਹਿਮਦ ਦੀ, ਜਿਨ੍ਹਾਂ ਦਾ ਤਖ਼ੱਲਸ ਜੁਗਨੂੰ ਗੁਰਦਾਸਪੁਰੀ ਸੀ, ਉਨ੍ਹਾਂ ਨੇ ਆਪਣੀ ਕਵਿਤਾ ਨਾਲ ਹੱਦ ਦੇ ਦੂਜੇ ਬੰਨਿਉਂ ਆਉਣ ਵਾਲੇ ਲੇਖਕਾਂ ਦਾ ਸੁਆਗਤ ਕੀਤਾ :-

"ਪੂਰਬ ਵੱਲੋਂ ਆਉਣ ਵਾਲਿਓ,
ਜੀ ਆਇਆਂ ਨੂੰ!
ਸਭਨਾਂ ਦੇ ਮਨ ਭਾਉਣ ਵਾਲਿਓ,
ਜੀ ਆਇਆਂ ਨੂੰ!"

ਅਗਲਾ ਸ਼ੇਅਰ ਪ੍ਰਿੰਸੀਪਲ ਆਜ਼ਾਦ ਨੂੰ ਮੁਖਤਿਬ ਸੀ :-

"ਸੱਜਣਾਂ ਦੇ ਵਿਚ ਰਲ ਕੇ ਬਹਿਣ ਦਾ ਏਡਾ ਸੁਹਣਾ,
ਇਹ ਸਨਬੰਧ ਬਨਾਉਣ ਵਾਲਿਓ,
ਜੀ ਆਇਆਂ ਨੂੰ!"

ਫਿਰ ਉਹ ਸਾਰਿਆਂ ਕਲਮਾਂ ਵਾਲਿਆਂ ਨੂੰ ਕਹਿ ਰਹੇ ਸਨ :-

"ਸੱਚੇ ਸਾਹਿਬ ਦੀ ਬਖਸ਼ੀ ਹੋਈ ਹਿਆਤੀ,
ਅਦਬੀ ਲੇਖੇ ਲਾਉਣ ਵਾਲਿਓ, ਜੀ ਆਇਆਂ ਨੂੰ!
ਆਉਂਦੇ-ਜਾਂਦੇ ਫੇਰ ਵੀ ਦਰਸ਼ਨ ਦਿੰਦੇ ਰਹਿਣਾ,
ਅੱਜ ਦੀ ਸਭਾ ਸਜਾਉਣ ਵਾਲਿਓ,
ਜੀ ਆਇਆਂ ਨੂੰ!"

* * *

ਮੁਹੰਮਦ ਅਕਰਮ 'ਅਸਲਮ' ਹੋਰਾਂ ਦੁਨੀਆ ਨੂੰ ਕੂੜ ਪਾਰਟੀ ਦੱਸਦਿਆਂ ਆਗੂਆਂ ਪ੍ਰਤੀ ਉਹੋ ਜਿਹੀ ਨਾਰਾਜ਼ਗੀ ਪ੍ਰਗਟ ਕੀਤੀ ਜਿਹੋ ਜਿਹੀ ਆਪਣੇ ਪਾਸੇ ਵੀ ਲੋਕ ਅਕਸਰ ਕਰਦੇ ਹਨ :-

"ਸਾਡਾ ਲੀਡਰ ਹੋ ਕੇ ਤੂੰ ਤੇ ਸਾਨੂੰ ਈ ਲੁੱਟੀ ਜਾਵੇਂ,
ਆਪਣੇ ਘਰ ਨੂੰ ਸੰਨ੍ਹਾਂ ਲਾਵੇਂ ਬੰਦਾ ਏਂ ਕਿ ਖੱਚ।"

ਮੁਹੰਮਦ ਸਦੀਕ ਖਾਲਿਦ ਹੋਰਾਂ ਵੀ ਇਸੇ ਰੰਗ ਵਿਚ ਆਪਣੀ ਗੱਲ ਪਹਿਲਾਂ ਤੇ ਉਨ੍ਹਾਂ ਲੋਕਾਂ ਬਾਰੇ ਕੀਤੀ ਜੋ ਫੁੱਟਪਾਥਾਂ ਤੇ ਸਾਰੀ ਉਮਰ ਗੁਜ਼ਾਰ ਦਿੰਦੇ ਹਨ ਅਤੇ ਫਿਰ ਅਖੌਤੀ ਲੀਡਰਾਂ ਦੇ ਬਖੀਏ ਉਧੜੇ :-

"ਸਾਡੇ ਵੋਟ ਨਾਲ ਜਿੱਤਣ ਵਾਲਾ
ਸਨੂੰ ਧੱਕੇ ਦੇਂਦਾ ਏ,
ਕੁਰਸੀ ਉੱਤੇ ਬਹਿ ਕੇ ਸਾਰੇ
ਕੀਤੇ ਕੌਲ ਵਿਸਾਰ ਗਿਆ।"

ਜਨਾਬ ਫਜ਼ਲ ਕਰੀਮ 'ਫਜ਼ਲ' ਹੋਰਾਂ ਸਮਾਜਿਕ ਕੁਰੀਤੀਆਂ ਨੂੰ ਆਪਣੀ ਕਵਿਤਾ ਦਾ ਵਿਸ਼ਾ ਬਣਾਇਆ, ਉਨ੍ਹਾਂ ਦੇ ਸ਼ੇਅਰਾਂ ਵਿਚ ਪੁਰਾਤਨਤਾ ਅਤੇ ਆਧੁਨਿਕਤਾ ਦਾ ਕਨਟਰਾਸਟ ਵੀ ਵਾਹਦਾ ਫਬਦਾ ਸੀ :-

"ਦਾਜ ਦੀ ਪਾਰੋਂ ਕੋਝੀ ਹੋ ਕੇ, ਬੂਹੇ ਤੇ ਆ ਬੈਠੀ,
ਚੰਗਾ ਹੁੰਦਾ ਜੇ ਨਾ ਜੰਮਦੀ ਘਰ ਵਿਚ ਧੀਆਂ ਧਿਆਣੀ।"

* * *

ਦੋਵੇਂ ਪਾਸੇ ਗੇੜਦੀਆਂ ਸਨ, ਚੂੜੇ ਵਾਲੀਆਂ ਬਾਹਵਾਂ,
ਇਕੋ ਪਾਸੇ ਗਿੜਦੀ ਹੈ ਹੁਣ, ਬਿਜਲੀ ਨਾਲ ਮਧਾਣੀ।

ਸਾਡੇ ਕਵੀ ਸ਼ਿਵ ਕੁਮਾਰ ਨੇ ਕਦੇ ਕਿਹਾ ਸੀ :-

"ਧੀਆਂ ਜੇ ਲੋਕਾ ਹੋਣ ਸੁਨੱਖੀਆਂ,
ਦੇਂਦੇ ਈ ਲੋਕ ਡਰਾ।
ਧੀਆਂ ਜੇ ਲੋਕਾ ਹੋਣ ਕਰੂਪੀਆਂ,
ਕੌਣ ਖੜੇ ਪਰਨਾ?"

ਔਰਤ ਜਾਤੀ ਦੁਆਰਾ ਭੋਗੇ ਜਾ ਰਹੇ ਇਸ ਦਵੰਦ ਦੀ ਪ੍ਰਗਟਾਵਾ ਵੀ ਫਜ਼ਲ ਹੋਰਾਂ ਦੇ ਸ਼ੇਅਰਾਂ ਵਿਚ ਸੀ :-

"ਔਖੀ ਹੋ ਗਈ ਰਾਖੀ ਕਰਨੀ ਇੱਜ਼ਤਾਂ ਦੀ,
ਚਿਹਰੇ ਪੜ੍ਹ ਕੇ ਵੇਖੇ ਜਦ ਮੁਟਿਆਰਾਂ ਦੇ।
ਧੀ ਕੰਮੀਆਂ ਦੀ ਮੁੜ ਕੇ ਵਾਪਸ ਆਈ ਨਹੀਂ,
ਲੱਸੀ ਲੈਣ ਗਈ ਸੀ ਲੰਬੜਦਾਰਾਂ ਦੇ।"

ਮਨ ਹੋਰ ਤੇ ਮੁੱਖ ਹੋਰ ਵਾਲੀ ਕਰਨੀ ਜੋ ਵਰਤਮਾਨ ਸਰਮਾਏਦਾਰੀ ਨਜ਼ਾਮ ਸਦਕਾ ਭੋਗਣੀ ਪੈ ਰਹੀ ਹੈ ਇਸ ਦੇ ਖੰਡਿਤ ਬਿੰਬ ਵੀ ਦ੍ਰਿਸ਼ਟੀਗੋਚਰ ਹੋਏ :-

"ਉੱਤੋਂ-ਉੱਤੋਂ ਪਿਆਰ ਜਤਾਈ ਜਾਂਦੇ ਨੇ।
ਵਿਚੋਂ ਘੁਣ ਦੇ ਵਾਂਗਰ ਖਾਈ ਜਾਂਦੇ ਨੇ।
ਫੁੱਲਾਂ ਵਿਚ ਲੁਕੋ ਕੇ ਜ਼ਹਿਰੀ ਸੱਪਾਂ ਨੂੰ
ਗਲ ਮੇਰੇ ਵਿਚ ਹਾਰ ਉਹ ਪਾਈ ਜਾਂਦੇ ਨੇ।"



Sri Satguru Jagjit Singh Ji eLibrary NamdhariElibrary@gmail.com

ਦੂਤੀਆਂ ਵੱਲੋਂ ਦੀਨ ਧਰਮ ਦਾ ਰੌਲਾ ਪਾਏ ਜਾਣ ਦਾ ਕਵਿਤਾ ਦੁਬਾਰਾ ਜੁਗਨੂੰ ਗੁਰਦਾਸਪੁਰੀ ਹੋਰਾਂ ਸੁਣਾਈ। ਉਨ੍ਹਾਂ ਨੂੰ ਆਪਣਾ ਮੌਜ਼ੀ ਭਰਿਆ ਬਚਪਨ ਅੱਜ ਵੀ ਚੇਤੇ ਸੀ :-

"ਸਾਡੀਆਂ ਗੱਲਾਂ ਬਾਤਾਂ ਸੁਣਕੇ ਦਾਨੇ ਦੰਗ ਸੀ ਹੁੰਦੇ,
ਉਂਜ ਤੇ ਹੈਸੀ ਉਦੋਂ ਉਮਰ ਨਿਆਣੀ ਸਾਡੀ।"

ਹੁਣ ਵਾਰੀ ਆਈ ਸਾਜ਼ਿੰਦਿਆਂ ਦੀ। ਮੁਬਾਰਕ ਅਲੀ ਕੱਵਾਲ ਨੇ ਚੰਗਾ ਰੰਗ ਬੰਨ੍ਹਿਆ। ਉਨ੍ਹਾਂ ਦੇ ਨਾਲ ਤਬਲੇ ਤੇ ਅਰਸ਼ਾਦ ਅਲੀ ਉਰਫ ਨਾਢੂ ਖਾਂ ਸਨ। ਉਨ੍ਹਾਂ ਪ੍ਰਿੰਸੀਪਲ ਆਜ਼ਾਦ ਦੀ ਇਕ ਗ਼ਜ਼ਲ ਗਾ ਕੇ ਵਾਹਵਾ ਲੁੱਟੀ :-

"ਹੋਈਆਂ ਕੁਝ ਇਸ ਤਰ੍ਹਾਂ ਨੇ ਅਕਲਾਂ ਸਿਆਣੀਆਂ।
ਗਰਜ਼ਾਂ ਬਗੈਰ ਜਾਣ ਨਾ ਸ਼ਕਲਾਂ ਪਛਾਣੀਆਂ।
ਦਿਲ ਨੂੰ ਦਿਲਾਸੇ ਦੇਣ ਲਈ ਝੁੱਗੀਆਂ ਦੇ ਸ਼ਹਿਨਸ਼ਾਹ,
ਪੁੱਤਰਾਂ ਨੂੰ ਰਾਜੇ ਆਖਦੇ ਧੀਆਂ ਨੂੰ ਰਾਣੀਆਂ।
ਕੱਲ੍ਹ ਰਾਤ ਫਿਰ ਖ਼ਾਬ ਵਿਚ ਆਇਆ ਉਹ ਬੇਵਫ਼ਾ,
ਕੱਲ੍ਹ ਰਾਤ ਫੇਰ ਜਾਗੀਆਂ ਪੀੜਾਂ ਪੁਰਾਣੀਆਂ।

ਮੁਬਾਰਕ ਅਲੀ ਹੋਰਾਂ ਲੰਮੀ ਹੇਕ ਚੁੱਕੀ :-

"ਪ੍ਰਦੇਸੀ ਨਾਲ ਨਾ ਲਾਈਏ ਯਾਰੀ
ਭਾਵੇਂ ਲੱਖ ਸੋਨੇ ਦਾ ਹੋਵੇ।
ਇਕ ਗੱਲੋਂ ਪ੍ਰਦੇਸੀ ਚੰਗਾ
ਨਾਲੇ ਯਾਦ ਆਵੇ ਨਾਲ ਰੋਵੇ।"

ਫਿਰ ਇਕ ਪੰਜਾਬੀ ਕਵਾਲੀ ਉਨ੍ਹਾਂ ਬਹੁਤ ਵਧੀਆ ਜਮਾਈ:-

"ਉਹ ਬੋਲੇ ਨਾ ਬੋਲੇ ਉਹਦੀ ਮਰਜ਼ੀ ਏ।
ਕੰਡਿਆਂ ਦੇ ਵਿਚ ਰੋਲੇ ਉਹਦੀ ਮਰਜ਼ੀ ਏ।
ਮੈਂ ਕੰਡਿਆਂ ਨੂੰ ਅੱਖੀਆਂ ਵਿਚ ਪਰੋ ਲਾਂਗਾ,
ਜੇ ਕੰਡਿਆ ਦੇ ਉਹਲੇ ਉਹ ਦੀ ਮਰਜ਼ੀ ਏ।"

ਵਿਚੇ-ਵਿੱਚੇ ਲੋਕ ਰੰਗ ਦਾ ਟਾਂਕਾ ਵੀ ਲਾ ਰਹੇ ਸਨ :-

"ਨਹਿਰਾਂ ਦਾ ਪਾਣੀ ਏ,
ਢੋਲ ਤੋਂ ਵਾਰ ਦਿਆਂ,
ਜਿੰਦ ਐਵੇਂ ਵੀ ਤਾਂ ਜਾਣੀ ਏ।"

* * *

"ਤੋੜ ਕੇ ਮੇਰੇ ਦਿਲ ਦੇ ਕੱਚ ਖਿਡਾਉਣੇ ਨੂੰ,
ਲੱਭਦਾ ਫਿਰੇ ਪਟੋਲੇ ਉਹਦੀ ਮਰਜ਼ੀ ਏ।

(ਚਲਦਾ)


ਵਰਿਆਮ ਲਈ ਸ਼ੁਭ ਇਛਾਵਾਂ :

ਸ. ਅਜੀਤ ਸਿੰਘ ਨਾਮਧਾਰੀ

ਨਾਮਧਾਰੀ ਬ੍ਰਦਰਜ਼

ਡਾਲਟਨਗੰਜ (ਬਿਹਾਰ)

NAMDHARI BROTHERS

DALTON GANJ (BIHAR)

Prop.
S. Ajit Singh Namdhari

ੴ
ਸ੍ਰੀ ਸਤਿਗੁਰ ਰਾਮ ਸਿੰਘ ਜੀ ਸਹਾਇ

Turn Turn- 220010

Makah Singh Saggu

TECHNO INDUSTRIES

ਟੈਕਨੋ ਇੰਡਸਟਰੀਜ਼

Manufacturers, Fabricators & Exporters
Industrial Chain Sprockets & Sugar Mill

Spares All Types of Graded
Casting & Machinery parts

E.D. 311, Old Railway Road,
Jalandhar-144001

Gram : 'SNIPER'

Hello : 431367

*Reputed Manufacturers of :*

**Superior Quality**

**SINGLE BARREL**

&

**DOUBLE BARREL**

**B. L. — 12 BORE**



**GUNS**



**MODERN GUN WORKS**

**OPP. INDUSTRIAL ESTATE,**

**JAMMU CANTT.**



Sri Satguru Jagjit Singh Ji eLibrary NamdhariElibrary@gmail.com

# ਜਾਣੇ ਅਣਜਾਣੇ ਸਫ਼ਰ

## ਇੰਗਲੈਂਡ ਦੀ ਪਹਿਲੀ ਰਾਤ ਤੇ ਦਿਨ

-ਸੁਪਨਦੀਪ ਸੰਧੂ

ਕਿਸ਼ਤ-੫

ਬਾਹਰ ਆਉਂਦਿਆਂ ਮੈਨੂੰ ਆਪਣੀ ਪਛਾਣ ਦੀ ਸਮੱਸਿਆ ਦਾ ਵੀ ਫਿਕਰ ਸੀ। ਮੈਂ ਤਾਂ ਜਸਪਾਲ ਸਿੰਘ ਅਤੇ ਉਸ ਦੀ ਪਤਨੀ ਮਨਜੀਤ ਨੂੰ ਹੀ ਪਹਿਚਾਣ ਸਕਦਾ ਸਾਂ, ਪਰ ਉਨ੍ਹਾਂ ਨੇ ਮੈਨੂੰ ਅੱਜ ਤੋਂ ੯-੧੦ ਸਾਲ ਪਹਿਲਾਂ ਹੀ ਵੇਖਿਆ ਸੀ। ਜਦੋਂ ਦੇ ਉਹ ਇਥੇ ਆਏ ਸਨ ਉਦੋਂ ਦੇ ਇਥੇ ਪੱਕੇ ਹੋਣ ਦੇ ਚੱਕਰ ਵਿਚ ਟਿਕੇ ਹੋਏ ਸਨ ਤੇ ਦੇਸ਼ ਵਾਪਸ ਨਹੀਂ ਸਨ ਪਰਤੇ। ਜਦੋਂ ਉਨ੍ਹਾਂ ਨੇ ਮੈਨੂੰ ਆਖਰੀ ਵਾਰ ਵੇਖਿਆ ਸੀ ਤਾਂ ਮੇਰੀ ਉਮਰ ਉਦੋਂ ੧੦-੧੧ ਸਾਲ ਦੀ ਸੀ। ਹੁਣ ਮੈਂ ਲੰਮਾ ਵੀ ਹੋ ਗਿਆ ਸਾਂ ਤੇ ਬੱਚਾ ਨਹੀਂ ਸਾਂ ਰਹਿ ਗਿਆ। ਜੂੜੇ ਅਤੇ ਪਟਕੇ ਵਾਲੇ ਉਸ ਪੰਜ-ਫੁੱਟੇ ਬੱਚੇ ਦੀ ਥਾਂ ਮੈਂ ਹੁਣ ਛੇ-ਫੁੱਟਾ ਕਲੀਨ-ਸ਼ੇਵਨ ਜਵਾਨ ਸਾਂ। ਹਾਂ, ਸਤਨਾਮ ਸਿੰਘ ਜ਼ਰੂਰ ਦੇਸ ਆਉਂਦਾ ਰਿਹਾ ਸੀ ਤੇ ਪਿਛਲੇ ਸਾਲ ਹੀ ਸਾਨੂੰ ਮਿਲ ਕੇ ਗਿਆ ਸੀ, ਪਰ ਉਹ ਤਾਂ ਨਿਊ ਕੈਸਲ ਵਿਚ ਸੀ। ਮੈਂ ਸੋਚਿਆ ਭੀੜ ਵਿਚੋਂ ਮੈਨੂੰ ਹੀ ਜਸਪਾਲ ਹੁਰਾਂ ਨੂੰ ਲੱਭਣਾ ਪੈਣਾ ਹੈ। ਇਸ ਲਈ ਮੈਂ ਧਿਆਨ ਨਾਲ ਲੋਕਾਂ ਦੀ ਭੀੜ ਵੱਲ ਨਜ਼ਰ ਮਾਰੀ ਤਾਂ ਇਕ ਪਾਸਿਉਂ ਮੇਰਾ ਨਾਂ ਲੈ ਕੇ ਕਿਸੇ ਨੇ ਆਵਾਜ਼ ਮਾਰੀ, "ਸੁਪਨਦੀਪ! ਹੈਲੋ-ਹੈਲੋ, ਇੱਧਰ ਆ ਜਾ।"

ਮੈਂ ਉੱਧਰ ਵੇਖਿਆ! ਇਹ ਸਤਨਾਮ ਸਿੰਘ ਸੀ ਜੋ ਨਿਊ ਕੈਸਲ ਤੋਂ ਉਚੇਚੇ ਤੌਰ 'ਤੇ ਜਸਪਾਲ ਸਿੰਘ ਹੁਰਾਂ ਨਾਲ ਮੈਨੂੰ ਏਅਰਪੋਰਟ 'ਤੇ ਲੈਣ ਆਇਆ ਸੀ ਅਤੇ ਹੁਣ ਮੈਨੂੰ ਹੱਥ ਨਾਲ ਆਪਣੇ ਵੱਲ ਆਉਣ ਦਾ ਇਸ਼ਾਰਾ ਕਰ ਰਿਹਾ ਸੀ। ਮੈਂ ਤੇਜ਼ ਕਦਮੀਂ ਟਰਾਲੀ ਨੂੰ ਧੱਕਦਾ ਉਨ੍ਹਾਂ ਵੱਲ ਮੁੜ ਗਿਆ। ਉਨ੍ਹਾਂ ਦੇ ਦੋ ਦੋਸਤ ਵੀ ਉਨ੍ਹਾਂ ਦੇ ਨਾਲ ਸਨ। ਮਨਜੀਤ ਭਾਬੀ ਨਾਲ ਨਹੀਂ ਸੀ ਆਈ, ਪਰ ਭਾ ਜੀ ਜਸਪਾਲ ਨੂੰ ਮਿਲ ਕੇ ਮੈਨੂੰ ਬਹੁਤ ਖੁਸ਼ੀ ਹੋਈ। ਕਾਲੀ ਖੁੱਲ੍ਹੀ ਦਾੜ੍ਹੀ ਤੇ ਸਿਰ 'ਤੇ ਕਾਲੀ ਪੋਚਵੀਂ ਪੱਗ ਨਾਲ ਜਸਪਾਲ ਸਿੰਘ ਅੱਜ ਤੋਂ ੯-੧੦ ਸਾਲ ਪਹਿਲਾਂ ਵਾਂਗ ਹੀ ਜਾਪ ਰਿਹਾ ਸੀ। ਸਿਰਫ ਜਿਸਮ ਹੀ ਕੁਝ ਮੋਟਾ ਹੋਇਆ ਸੀ। ਉਸ ਨੇ ਮੈਨੂੰ ਘੁੱਟ ਕੇ ਜੱਫੀ ਪਾਈ ਤੇ ਮੇਰੇ ਹੱਥੋਂ ਸਾਮਾਨ ਵਾਲੀ ਟਰਾਲੀ ਫੜ ਕੇ ਅੱਗੇ-ਅੱਗੇ ਤੁਰ ਪਿਆ। ਮੈਂ ਉਨ੍ਹਾਂ ਦੇ ਨਾਲ ਆਏ ਦੋਸਤਾਂ ਨੂੰ ਵੀ ਫਤਹਿ ਬੁਲਾਈ। ਸਤਨਾਮ ਸਿੰਘ ਨੇ ਮੇਰੇ ਮੋਢੇ 'ਤੇ ਹੱਥ ਰੱਖ ਕੇ ਨਾਲ-ਨਾਲ ਤੁਰਦਿਆਂ ਆਖਿਆ, "ਅਸੀਂ ਸੋਚਿਆ ਸੁਪਨਦੀਪ ਨੂੰ ਕੋਈ ਮੁਸ਼ਕਿਲ ਨਾ ਆਵੇ, ਇਸ ਲਈ ਮੈਂ ਆਪ ਵੀ ਏਅਰਪੋਰਟ 'ਤੇ ਤੈਨੂੰ ਰੀਸੀਵ ਕਰਨ ਆਉਣਾ ਜ਼ਰੂਰੀ ਸਮਝਿਆ।"

ਇਕ-ਦੂਜੇ ਦੀ ਸੁਖਸਾਂਦ ਪੁਛਦੇ ਅਸੀਂ ਥੱਲੇ ਨੂੰ ਆ ਰਹੇ ਸਾਂ ਤੇ ਮੈਨੂੰ ਬਾਹਰ ਲੰਘਦੀਆਂ ਵੰਨ-ਸੁਵੰਨੀਆਂ ਕਾਰਾਂ ਤੇ ਜਗਮਗਾਉਂਦੀਆਂ ਸੜਕਾਂ ਬਹੁਤ ਸੋਹਣੀਆਂ ਲੱਗ ਰਹੀਆਂ ਸਨ। ਕਾਰ ਪਾਰਕਿੰਗ ਵਾਲੇ ਸਥਾਨ ਤੋਂ ਕਾਰ ਕੱਢ ਕੇ ਸਾਮਾਨ ਰੱਖਿਆ। ਅਸੀਂ ਕਾਰ ਵਿਚ ਬੈਠਣ ਲੱਗੇ ਤਾਂ ਜਸਪਾਲ ਭਾ ਜੀ ਨੇ ਮੈਨੂੰ ਅਗਲੀ ਸੀਟ 'ਤੇ ਬਿਠਾ ਦਿੱਤਾ ਤੇ ਆਖਿਆ, "ਲੈ ਤੂੰ ਅੱਗੇ ਬੈਠ ਕੇ ਲੰਡਨ ਦੀਆਂ ਰੰਗੀਨੀਆਂ ਵੇਖ।" ਮੈਂ ਲੰਡਨ ਨੂੰ ਚਮਕਦਿਆਂ ਤੇ ਜਗਦਿਆਂ ਵੇਖ ਰਿਹਾ ਸਾਂ। ਲਗਦਾ ਸੀ ਜਿਵੇਂ ਕੋਈ ਸੁਪਨਾ ਹੀ ਵੇਖ ਰਿਹਾ ਹੋਵਾਂ।

ਕਾਰ ਇਕ ਮੋੜ ਤੋਂ ਮੁੜੀ ਤਾਂ ਜਸਪਾਲ ਨੇ ਮੈਨੂੰ ਦੱਸਿਆ, "ਇਹ ਸਾਊਥਹਾਲ ਹੈ" ਤੇ ਫਿਰ ਉਸ ਨੇ ਇਕ ਬਿਲਡਿੰਗ ਵੱਲ ਇਸ਼ਾਰਾ ਕਰਕੇ ਦੱਸਿਆ ਕਿ ਇਹ ਇੰਗਲੈਂਡ ਵਿਚ ਪੰਜਾਬੀ ਦੇ ਪ੍ਰਸਿੱਧ ਸਪਤਾਹਿਕ ਅਖ਼ਬਾਰ 'ਦੇਸ-ਪ੍ਰਦੇਸ' ਦਾ ਦਫਤਰ ਹੈ। ਖੁੱਲ੍ਹੀਆਂ ਸੜਕਾਂ 'ਤੇ ਦੌੜਦੀ ਹੋਈ ਕਾਰ ਜਸਪਾਲ ਸਿੰਘ ਦੇ ਘਰ ਦੇ ਸਾਹਮਣੇ ਜਾ ਰੁਕੀ। ਸਭ ਨੇ ਰਲ ਮਿਲ ਕੇ ਕਾਰ ਵਿਚੋਂ ਸਾਮਾਨ ਉਤਾਰਿਆ। ਮੇਰੇ ਮਨ ਵਿਚ ਮਨਜੀਤ ਭਾਬੀ ਨੂੰ ਮਿਲਣ ਦੀ ਕਾਫੀ ਉਤਸੁਕਤਾ ਸੀ। ਘਰ ਦਾ ਦਰਵਾਜ਼ਾ ਮਨਜੀਤ ਭਾਬੀ ਨੇ ਹੀ ਖੋਲ੍ਹਿਆ। ਉਨ੍ਹਾਂ ਨੇ ਮੈਨੂੰ ਥੱਲੇ ਤੋਂ ਲੈ ਕੇ ਉਤਾਂਹ ਤੱਕ ਵੇਖਿਆ। ਉਸ ਦੀਆਂ ਅੱਖਾਂ ਵਿਚ ਬੈਠੇ ਹੋਏ ਸੁਪਨਦੀਪ ਦੇ ਕੱਦ-ਕਾਠ ਤੋਂ ਬਿਲਕੁਲ ਹੀ ਵੱਖਰਾ ਸੁਪਨ ਉਸ ਦੇ ਸਾਹਮਣੇ ਸੀ। ਉਹ ਮੇਰੇ ਸਤਿ ਸ੍ਰੀ ਅਕਾਲ ਬੁਲਾਉਣ ਤੋਂ ਵੀ ਪਹਿਲਾਂ ਪਿਆਰ ਅਤੇ ਖੁਸ਼ੀ ਨਾਲ ਬੋਲੀ, "ਸੁਪਨ! ਤੂੰ ਤਾਂ ਬਿਲਕੁਲ ਹੀ ਬਦਲ ਗਿਆ ਹੈਂ, ਕਿੰਨਾ ਵੱਡਾ ਅਤੇ ਲੰਬਾ ਹੋ ਗਿਆ ਹੈਂ ਤੂੰ!"

ਅਸੀਂ ਸਾਰੇ ਫਰੰਟ ਰੂਮ ਵਿਚ ਜਾ ਕੇ ਬੈਠ ਗਏ। ਮਨਜੀਤ ਭਾਬੀ ਸਭ ਲਈ ਜੂਸ ਲੈ ਕੇ ਆਈ। ਅਸੀਂ ਜੂਸ ਪੀ ਰਹੇ ਸਾਂ, ਨਾਲ-ਨਾਲ ਉਹੋ ਸਾਰੇ ਜਣੇ ਦੇਸ਼ ਵਸਦੇ ਰਿਸ਼ਤੇਦਾਰਾਂ ਤੇ ਦੋਸਤਾਂ-ਮਿੱਤਰਾਂ ਬਾਰੇ ਨਿੱਕੀਆਂ-ਨਿੱਕੀਆਂ ਗੱਲਾਂ ਕਰਦੇ ਉਨ੍ਹਾਂ ਦੀ ਸੁਖ-ਸਾਂਦ ਪੁਛ ਰਹੇ ਸਨ।

"ਚੱਲ ਸੁਪਨ ਤੂੰ ਆਪਣੀ ਸੁਖ-ਸਾਂਦ ਦੀ ਗੱਲ ਵੀ ਦੱਸ ਆਪਣੇ ਘਰ।" ਜਸਪਾਲ ਨੇ ਫੋਨ ਮਿਲਾ ਕੇ ਡੈਡੀ ਨਾਲ ਮੇਰੀ ਗੱਲ ਕਰਾਈ।

ਕੁਝ ਚਿਰ ਹੋਰ ਇਸ ਤਰ੍ਹਾਂ ਬੈਠੇ ਗੱਪਾਂ ਮਾਰਦੇ ਰਹੇ ਕਿ ਅਚਨਚੇਤ ਸਤਨਾਮ ਭਾ ਜੀ ਨੇ ਆਖਿਆ, "ਸੁਪਨ ਨੂੰ ਖੱਟਾ ਜਿਹਾ ਜੂਸ ਹੀ ਨਾ ਪਿਆਈ ਜਾਓ। ਚਲੋ ਇਹ ਨੂੰ ਕੋਈ ਬੀਅਰ-ਸ਼ੀਅਰ ਪਿਆਉਂਦੇ ਹਾਂ।" ਸਾਰੇ ਉੱਠ ਕੇ ਪੈਦਲ ਹੀ ਨੇੜਲੀ ਪੱਬ ਵਿਚ ਜਾ ਬੈਠੇ। ਪੱਬ ਅੰਦਰ ਵੜਦਿਆਂ ਹੀ ਮੈਂ ਚਾਰ-ਚੁਫੇਰੇ ਨਜ਼ਰ ਘੁੰਮਾ ਕੇ ਧਿਆਨ ਨਾਲ ਵੇਖਿਆ। ਸਾਹਮਣੀ ਮੇਜ਼ ਉੱਤੇ ਇਕ ਗੋਰੀ ਔਰਤ ਸਿਗਰਟ ਦਾ ਧੂੰਆਂ ਛੱਡ ਰਹੀ ਸੀ ਤੇ ਬੀਅਰ ਦਾ ਭਰਿਆ ਮੱਗ ਪੀਤੇ ਜਾਣ ਲਈ ਉਸ ਦੀ ਸਿਗਰਟ ਮੁਕਣ ਦੀ ਉਡੀਕ ਵਿਚ ਸੀ। ਇੰਜ ਹੀ ਵੱਖ-ਵੱਖ ਮੇਜ਼ਾਂ ਉੱਤੇ ਗੋਰੇ-ਗੋਰੀਆਂ ਅਤੇ ਸਾਡੇ ਦੇਸੀ ਬੰਦੇ ਵੀ ਬੈਠੇ ਹੋਏ ਸਨ। ਅਸੀਂ ਸਾਰੇ ਜਾ ਕੇ ਸੋਫਿਆਂ 'ਤੇ ਬੈਠ ਗਏ।

ਜਸਪਾਲ ਸਾਰਿਆਂ ਲਈ ਇਕ-ਇਕ ਗਲਾਸ ਬੀਅਰ ਲੈ ਕੇ ਆਇਆ। ਮੈਂ ਉਸ ਨੂੰ ਬਹੁਤ ਜ਼ੋਰ ਦੇ ਕੇ ਆਪਣੇ ਲਈ ਬੀਅਰ ਨਾ ਲਿਆਉਣ ਲਈ ਕਿਹਾ। ਮੇਰੇ ਬਾਰ-ਬਾਰ ਨਾਂਹ ਕਰਨ 'ਤੇ ਵੀ ਉਹ ਮੈਨੂੰ ਬੀਅਰ ਪੀਣ ਲਈ ਕਹਿਣ ਲੱਗੇ। ਸਤਨਾਮ ਸਿੰਘ ਨੇ ਆਖਿਆ, "ਇਹ ਕਿਹੜੀ ਸ਼ਰਾਬ ਹੈ.... ਨਿਰਾ ਜੌਆਂ ਦਾ ਪਾਣੀ। ਉਂਜ ਵੀ ਤੂੰ ਪਤਲਾ ਹੈਂ। ਥੋੜ੍ਹੀ-ਥੋੜ੍ਹੀ ਬੀਅਰ ਪੀਆ ਕਰ, ਮੋਟਾ ਹੋ ਜਾਵੇਂਗਾ।"

ਮੇਰੀ ਹਿਚਕਿਚਾਹਟ ਵੇਖ ਕੇ ਉਨ੍ਹਾਂ ਨੇ ਮੇਰਾ ਗਲਾਸ ਬਹੁਤਾ ਆਪਸ ਵਿਚ ਵੰਡ ਲਿਆ ਤੇ ਥੋੜ੍ਹਾ ਜਿਹਾ ਮੇਰੇ ਲਈ ਭਰਿਆ ਰਹਿਣ ਦਿੱਤਾ।

ਉਹ ਸਾਰੇ ਆਪਸ ਵਿਚ ਗੱਲਾਂ-ਬਾਤਾਂ ਕਰਨ ਵਿਚ ਰੁਝ ਗਏ।



Sri Satguru Jagjit Singh Ji eLibrary NamdhariElibrary@gmail.com

ਗੱਲਾਂ-ਗੱਲਾਂ ਵਿਚ ਪਤਾ ਲੱਗਾ ਕਿ ਉਨ੍ਹਾਂ ਨਾਲ ਬੈਠਾ ਹੋਇਆ ਇਕ ਤਾਂ ਜਸਪਾਲ ਸਿੰਘ ਦਾ ਦੋਸਤ ਮੁਲਤਾਨ ਸਿੰਘ ਮਾਨ ਹੈ, ਜਿਸ ਦਾ ਲੰਡਨ ਵਿਚ ਚੰਗਾ ਕਾਰੋਬਾਰ ਹੈ। ਉਨ੍ਹਾਂ ਦੇ ਨਾਲ ਹੀ ਸਤਨਾਮ ਸਿੰਘ ਦਾ ਸਹਿਯੋਗੀ ਬੈਠਾ ਹੋਇਆ ਸੀ। ਗੱਲਾਂ-ਗੱਲਾਂ ਵਿਚ ਸਤਨਾਮ ਸਿੰਘ ਨੇ ਅੱਜ-ਕੱਲ੍ਹ ਦੀ ਗਾਇਕੀ ਤੇ ਗਾਇਕਾਂ ਦਾ ਜ਼ਿਕਰ ਛੇੜ ਲਿਆ। ਉਹ ਗੀਤ-ਸੰਗੀਤ ਸੁਨਣ ਦਾ ਬਹੁਤ ਸ਼ੌਕੀਨ ਹੈ। ਉਸ ਨੇ ਮੈਨੂੰ ਵੀ ਸੁਆਲ ਕੀਤਾ, "ਤੇਰੀ ਅੱਜ-ਕੱਲ੍ਹ ਦੇ ਇਨ੍ਹਾਂ ਗਾਇਕਾਂ ਬਾਰੇ ਕੀ ਰਾਇ ਹੈ" ਮੈਂ ਆਪਣੇ ਵਿਚਾਰ ਮੁਤਾਬਿਕ ਦੱਸਿਆ ਕਿ ਹੁਣ ਤਾਂ ਸਭਿਆਚਾਰਕ ਮੇਲਿਆਂ ਤੇ ਦੂਰਦਰਸ਼ਨ ਉੱਤੇ ਗਾਉਂਦੇ ਗਾਇਕਾਂ ਨੂੰ ਸੁਣ ਕੇ ਇਸ ਤਰ੍ਹਾਂ ਲੱਗਦਾ ਹੈ ਕਿ ਜਿਵੇਂ ਚੰਗਾ ਅਤੇ ਸੁਰੀਲਾ ਗਾਉਣ ਵਾਲੇ ਗਾਇਕਾਂ ਦਾ ਯੁਗ ਖਤਮ ਹੋ ਗਿਆ ਹੋਵੇ। ਪੰਜਾਬੀ ਗਾਇਕੀ ਦਾ ਅਕਸ ਦਿਨੋ-ਦਿਨ ਧੁੰਦਲਾ ਹੁੰਦਾ ਜਾ ਰਿਹਾ ਹੈ। ਨਾਚ ਅਤੇ ਸ਼ੋਰ ਵਧਦਾ ਜਾ ਰਿਹਾ ਹੈ ਅਤੇ ਮਧੁਰ ਆਵਾਜ਼ ਉਸ ਸ਼ੋਰ ਵਿਚ ਦੱਬ ਗਈ ਹੈ। ਉਂਝ ਕੁਝ ਗਾਇਕ ਚੰਗਾ ਗਾਉਣ ਵਾਲੇ ਵੀ ਹਨ ਭਾਵੇਂ ਕਿ ਵਗਦੇ ਵਹਿਣ ਵਿਚ ਰੁੜਣ ਤੋਂ ਉਹ ਵੀ ਨਹੀਂ ਬਚੇ।

"ਤੈਨੂੰ ਕਿਹੜੇ-ਕਿਹੜੇ ਗਾਇਕ ਚੰਗੇ ਲੱਗਦੇ ਹਨ?" ਸਤਨਾਮ ਦਾ ਸੁਆਲ ਸੀ। ਜੁਆਬ ਵਿਚ ਮੈਂ ਹੰਸ ਰਾਜ ਹੰਸ, ਸਰਦੂਲ ਸਿਕੰਦਰ ਤੇ ਹਰਭਜਨ ਮਾਨ ਦਾ ਨਾਂ ਲਿਆ। ਇਕਦਮ ਖੁਸ਼ ਹੋ ਕੇ ਸਤਨਾਮ ਸਿੰਘ ਨੇ ਆਖਿਆ, "ਹਰਭਜਨ ਮਾਨ ਤੇ ਭਗਵੰਤ ਮਾਨ ਸਤਾਈ ਸਤੰਬਰ ਨੂੰ ਗਲਾਸਗੋ ਵਿਚ ਪ੍ਰੋਗਰਾਮ ਕਰਨ ਆ ਰਹੇ ਹਨ। ਮੈਂ 'ਦੇਸ-ਪ੍ਰਦੇਸ' ਵਿਚੋਂ ਪੜ੍ਹਿਆ ਹੈ। ਉਨ੍ਹਾਂ ਦਾ ਸ਼ੋਅ ਗੁਰਦੀਪ ਪੁਰੀ ਹੁਰੀਂ ਕਰਵਾ ਰਹੇ ਹਨ। ਗੁਰਦੀਪ ਪੁਰੀ ਤੇਰੇ ਡੈਡੀ ਦੇ ਚੰਗੇ ਜਾਣਕਾਰ ਹਨ। ਜਦੋਂ ਅਸੀਂ ਪਿਛਲੇ ਸਾਲ ਉਨ੍ਹਾਂ ਨਾਲ ਗਲਾਸਗੋ ਗਏ ਸਾਂ ਤਾਂ ਪੁਰੀ ਨੇ ਉਨ੍ਹਾਂ ਦਾ ਚੰਗਾ ਮਾਣ ਕੀਤਾ ਸੀ। ਹੁਣ ਵੀ ਜੇ ਤੂੰ ਉਨ੍ਹਾਂ ਦਾ ਪ੍ਰੋਗਰਾਮ ਵੇਖਣਾ ਹੋਵੇ ਤਾਂ ਤੁਸੀਂ ਨਿਊ ਕੈਸਲ ਆ ਜਾਣਾ। ਉਥੋਂ ਆਪਾਂ ਸ਼ੋਅ ਵੇਖਣ ਚਲੇ ਜਾਵਾਂਗੇ, ਨਾਲੇ ਤੇਰਾ ਦੋ-ਚਾਰ ਦਿਨ ਉੱਧਰ ਦਾ ਗੇੜ ਵੱਜ ਜਾਵੇਗਾ ਤੇ ਤੇਰਾ ਜੀਅ ਵੀ ਲੱਗਾ ਰਹੇਗਾ।"

ਉਸ ਦੀ ਗੱਲ ਸੁਣ ਕੇ ਜਸਪਾਲ ਬੀਅਰ ਦੇ ਗਲਾਸ ਵਿਚੋਂ ਘੁੱਟ ਭਰ ਕੇ ਕਹਿਣ ਲੱਗਾ, "ਇਸ ਦੇ ਜੀਅ ਲਾਉਣ ਦਾ ਬੰਦੋਬਸਤ ਆਪਾਂ ਕਰ ਦੇਣਾ ਏਂ। ਇਸ ਨੂੰ ਕਿਤੇ ਨਾ ਕਿਤੇ ਕੰਮ 'ਤੇ ਅੜਾ ਦੇਣਾ ਏਂ। ਨਾਲੇ ਰੁਝਿਆ ਰਹੇਗਾ, ਨਾਲੇ ਟਿਕਟ ਦੇ ਪੈਸੇ ਬਣਾ ਲਵੇਗਾ।"

ਸਤਨਾਮ ਨੇ ਮੇਰੇ ਮੂੰਹ ਵੱਲ ਧਿਆਨ ਨਾਲ ਵੇਖਦਿਆਂ ਮੁਸਕਰਾ ਕੇ ਆਖਿਆ, "ਸੁਪਨ ਉਂਝ ਗੱਲ ਇਹ ਮਾੜੀ ਨਹੀਂ। ਜਸਪਾਲ ਅਤੇ ਮਨਜੀਤ ਨੇ ਵੀ ਆਪੋ-ਆਪਣੇ ਕੰਮਾਂ 'ਤੇ ਜਾਣਾ ਹੁੰਦਾ ਹੈ ਤੂੰ ਘਰ ਵਿਹਲਾ ਕੀ ਕਰਿਆ ਕਰੇਂਗਾ।"

ਫਿਰ ਸਾਰੇ ਵਾਰੀ-ਵਾਰੀ ਇਸ ਗੱਲ ਦੀ ਪੁਸ਼ਟੀ ਕਰਨ ਲੱਗੇ। ਉਨ੍ਹਾਂ ਦਾ ਵਿਚਾਰ ਸੀ ਕਿ ਸਾਰੇ ਹੀ ਇਥੇ ਆ ਕੇ ਕੋਈ ਨਾ ਕੋਈ ਕੰਮ-ਕਾਰ ਕਰਨ ਲੱਗ ਜਾਂਦੇ ਨੇ। ਘੁੰਮਣ-ਫਿਰਨ ਲਈ 'ਵੀਕ ਐਂਡ' ਦੇ ਦੋ ਦਿਨ ਹੀ ਬਥੇਰੇ ਹੁੰਦੇ ਨੇ। ਇੰਝ ਪੈਸੇ ਵੀ ਕਮਾ ਲਏ ਤੇ ਇੰਗਲੈਂਡ ਵੀ ਦੇਖ ਲਿਆ। ਮੈਨੂੰ ਲੱਗਾ ਜਿਵੇਂ ਉਹ ਮੈਨੂੰ ਕੰਮ ਕਰਨ ਲਈ ਮਾਨਸਿਕ ਤੌਰ 'ਤੇ ਤਿਆਰ ਕਰ ਰਹੇ ਹੋਣ। ਗੱਲ ਤਾਂ ਠੀਕ ਸੀ। ਜਸਪਾਲ ਅਤੇ ਮਨਜੀਤ ਨੇ ਤਾਂ ਆਪਣੇ ਕੰਮ 'ਤੇ ਜਾਇਆ ਹੀ ਕਰਨਾ ਸੀ। ਮੇਰੇ ਕਰਕੇ ਉਹ ਘਰ ਤਾਂ ਬੈਠ ਨਹੀਂ ਸਨ ਸਕਦੇ। ਉਥੋਂ ਦੀ ਜ਼ਿੰਦਗੀ ਹੀ ਇੰਨੀ ਰੁਝੇਵੇਂ ਭਰੀ ਸੀ। ਮੈਂ ਵੀ ਮਨ ਵਿਚ ਸੋਚ ਲਿਆ ਕਿ ਕੰਮ ਕਰਕੇ ਜੇ ਚਾਰ ਪੈਸੇ ਬਣ ਜਾਣਗੇ ਤਾਂ ਇਸ ਵਿਚ ਮਾੜਾ ਵੀ ਕੀ ਹੈ।

ਮੈਂ ਹੱਸ ਕੇ ਆਖਿਆ, "ਤੁਸੀਂ ਮੇਰੀ ਫਿਕਰ ਨਾ ਕਰੋ, ਜੇ ਕੰਮ ਵੀ ਕਰਨਾ ਪਿਆ ਤਾਂ ਕਰ ਲਵਾਂਗਾ।"

ਵਾਪਸ ਘਰ ਪਰਤੇ ਤਾਂ ਮਨਜੀਤ ਭਾਬੀ ਨੇ ਰੋਟੀ ਤਿਆਰ ਕੀਤੀ ਹੋਈ ਸੀ। ਰੋਟੀ ਖਾ ਕੇ ਅਸੀਂ ਸੌਂ ਗਏ। ਸਵੇਰੇ ਨਿਊ ਕੈਸਲ ਨੂੰ ਤੁਰਨ ਤੋਂ ਪਹਿਲਾਂ ਸਤਨਾਮ ਸਿੰਘ ਨੇ ਮੈਨੂੰ ਆਪਣੇ ਕੋਲ ਆਉਣ ਦਾ ਸੱਦਾ ਵੀ ਦਿੱਤਾ ਤੇ ਨਾਲ ਹੀ ਦਿਲ ਲਗਾ ਕੇ ਕੰਮ ਕਰਨ ਦੀ ਪ੍ਰੇਰਣਾ ਵੀ ਦਿੱਤੀ। ਅੱਜ ਸੋਮਵਾਰ ਸੀ, ਜਸਪਾਲ ਸਿੰਘ ਨੇ ਮੇਰੇ ਕਰਕੇ ਕੰਮ ਤੋਂ ਛੁੱਟੀ ਕੀਤੀ ਸੀ। ਜਸਪਾਲ ਸਿੰਘ ਮੈਨੂੰ ਸਾਊਥਾਲ ਦੀ ਬਰਾਡਵੇ 'ਤੇ ਘੁਮਾਉਣ ਲਈ ਲੈ ਗਿਆ। ਇਹ ਬਿਲਕੁਲ ਛੋਟਾ ਜਿਹਾ ਪੰਜਾਬ ਹੀ ਨਜ਼ਰ ਆ ਰਿਹਾ ਸੀ। ਪੰਜਾਬ ਦੇ ਹੀ ਕਿਸੇ ਸ਼ਹਿਰ ਵਿਚਲੇ ਬਾਜ਼ਾਰ ਨਾਲ ਮਿਲਦਾ-ਜੁਲਦਾ ਦ੍ਰਿਸ਼ ਸੀ। ਦੁਕਾਨਾਂ ਉੱਤੇ ਪੰਜਾਬੀ ਗਾਣੇ ਵੱਜ ਰਹੇ ਸਨ। ਸਮੋਸੇ ਅਤੇ ਜਲੇਬੀਆਂ ਦੇ ਤਲੇ ਜਾਣ ਦੀ ਖੁਸ਼ਬੋ ਵੀ ਆ ਰਹੀ ਸੀ। ਦੁਕਾਨਾਂ ਦੇ ਮਾਲਕ ਹਿੰਦੂ-ਸਿੱਖ ਤੇ ਮੁਸਲਮਾਨ। ਸਾਰੇ ਪੰਜਾਬ ਦੇ ਬੰਦੇ ਤੇ ਠੇਠ ਪੰਜਾਬੀ ਬੋਲਣ ਵਾਲੇ। ਸੜਕਾਂ ਉੱਤੇ ਫਿਰ ਰਹੇ ਸਾਮਾਨ ਖਰੀਦ ਰਹੇ ਗਾਹਕ ਵੀ ਇੰਝ ਤੁਰੇ ਫਿਰਦੇ ਲੱਗਦੇ ਸਨ ਜਿਵੇਂ ਅੰਮ੍ਰਿਤਸਰ ਦੇ ਹਾਲ ਬਾਜ਼ਾਰ ਜਾਂ ਜਲੰਧਰ ਦੇ ਰੈਣਕ ਬਾਜ਼ਾਰ ਵਿਚ ਤੁਰੇ ਫਿਰਦੇ ਹੋਣ।

ਮੇਰੀ ਮਾਸੀ ਦੀ ਲੜਕੀ ਪਰਮਜੀਤ ਲੰਡਨ ਵਿਚ ਹੀ ਰਹਿੰਦੀ ਹੈ। ਉਸ ਦਾ ਫੋਨ ਆਇਆ ਸੀ ਤੇ ਉਹ ਮੈਨੂੰ ਮਿਲਣ ਲਈ ਉਤਾਵਲੀ ਸੀ। ਰੋਟੀ ਖਾ ਕੇ ਅਸੀਂ ਕੁਝ ਚਿਰ ਆਰਾਮ ਕੀਤਾ ਫਿਰ ਮੈਂ ਅਤੇ ਜਸਪਾਲ ਸਿੰਘ ਹੰਸਲੋ ਵਿਖੇ ਰਹਿੰਦੀ ਪਰਮਜੀਤ ਵੱਲ ਤੁਰ ਪਏ। ਜਸਪਾਲ ਸਿੰਘ ਨੇ ਕਾਰ ਰੋਕੀ। ਮੇਰੇ ਨਾਲ ਆਏ ਹੋਣ ਦਾ ਉਸ ਨੂੰ ਕੁਝ ਜ਼ਿਆਦਾ ਹੀ ਚਾਅ ਚੜ੍ਹਿਆ ਹੋਇਆ ਸੀ। ਉਹ "ਪੰਮੀ-ਪੰਮੀ" ਕਰਦਾ ਅੰਦਰ ਵੜਿਆ। ਫਰੰਟ ਰੂਮ ਵਿਚ ਦੋ ਗੋਰੇ ਅਤੇ ਦੋ ਗੋਰੀਆਂ ਬੈਠੇ ਹੋਏ ਸਨ। ਜਸਪਾਲ ਉਨ੍ਹਾਂ ਵੱਲ ਝਾਤ ਮਾਰ ਕੇ ਇਹ ਕਹਿੰਦਾ ਹੋਇਆ-"ਪੰਮੀ ਕੀ ਗੱਲ ਅੱਜ ਘਰ ਵਿਚ ਬੜੇ ਗੋਰੇ ਬਿਠਾਏ ਹੋਏ ਈ?" ਪੌੜੀਆਂ ਚੜ੍ਹਨ ਲੱਗਾ, ਪਰ ਦੂਸਰੀ ਪੌੜੀ 'ਤੇ ਚੜ੍ਹਦਿਆਂ ਹੀ ਉਸ ਨੂੰ ਅਹਿਸਾਸ ਹੋਇਆ ਜਿਵੇਂ ਉਹ ਗਲਤ ਘਰ ਵਿਚ ਆ ਵੜਿਆ ਹੋਵੇ। ਉਸ ਨੂੰ ਪਏ ਇਸ ਭੁਲੇਖੇ ਦਾ ਗੋਰਿਆਂ ਨੇ ਵੀ ਅਨੁਮਾਨ ਲਗਾ ਲਿਆ ਸੀ। ਜਦੋਂ ਜਸਪਾਲ ਨੇ ਉਨ੍ਹਾਂ ਵੱਲ ਵੇਖ ਕੇ "ਸੌਰੀ" ਆਖ ਕੇ ਬਾਹਰ ਨਿਕਲਣ ਦੀ ਕੀਤੀ ਤਾਂ ਗੋਰੇ ਉਸ ਵੱਲ ਵੇਖ ਕੇ ਮਿੰਨਾ-ਮਿੰਨਾ ਮੁਸਕਰਾਉਂਦੇ ਰਹੇ। ਅਸਲ ਵਿਚ ਜਸਪਾਲ ਅਠਾਰਾਂ ਨੰਬਰ ਦੀ ਥਾਂ ਸਤਾਰਾਂ ਨੰਬਰ ਘਰ ਵਿਚ ਦਾਖਲ ਹੋ ਗਿਆ ਸੀ।

ਜਦੋਂ ਅਸੀਂ ਪਰਮਜੀਤ ਵੱਲ ਪਹੁੰਚੇ ਤਾਂ ਜਸਪਾਲ ਆਪਣੀ ਗਲਤੀ ਅਤੇ ਗੋਰਿਆਂ ਦੀ ਖੁੱਲ੍ਹ-ਦਿਲੀ ਅਤੇ ਸਿਆਣਪ ਉੱਤੇ ਹੱਸ ਰਿਹਾ ਸੀ। ਪੰਮੀ ਮੈਨੂੰ ਉੱਠ ਕੇ ਮਿਲੀ। ਉਸ ਦੇ ਪਤੀ ਦਾ ਨਾਂਅ ਵੀ ਜਸਪਾਲ ਸਿੰਘ ਹੈ, ਪਰ ਉਹ ਉਸ ਵਕਤ ਘਰ ਨਹੀਂ ਸੀ। ਉਸ ਦੇ ਦੋ ਨਿੱਕੇ ਪਿਆਰੇ ਬੱਚੇ ਪ੍ਰੀਤੀ ਅਤੇ ਮਨਮੀਤ "ਮਾਮਾ-ਮਾਮਾ" ਆਖ ਕੇ ਮੇਰੀਆਂ ਲੱਤਾਂ ਨਾਲ ਚਿੰਬੜ ਗਏ। ਪਰਮਜੀਤ ਨੇ ਸ਼ਾਇਦ ਉਨ੍ਹਾਂ ਨੂੰ ਪਹਿਲਾਂ ਹੀ ਦੱਸਿਆ ਸੀ ਕਿ ਉਨ੍ਹਾਂ ਦਾ ਮਾਮਾ' ਉਨ੍ਹਾਂ ਨੂੰ ਮਿਲਣਾ ਆ ਰਿਹਾ ਹੈ। ਜੂਸ ਪੀਂਦਿਆਂ ਸਭ ਦੀ ਸੁਖ-ਸਾਂਦ ਪੁੱਛੀ ਦੱਸੀ ਜਾ



Sri Satguru Jagjit Singh Ji eLibrary NamdhariElibrary@gmail.com

ਰਹੀ ਸੀ। ਫਿਰ ਪਰਮਜੀਤ ਉੱਠੀ ਤੇ ਕਿਚਨ ਵੱਲ ਗਈ। ਛੋਟੂ ਮਨਮੀਤ ਆਪਣੇ ਖਿਡੌਣਿਆਂ ਨਾਲ ਰੁਝ ਗਿਆ ਜਦਕਿ ਸੱਤ-ਅੱਠ ਸਾਲ ਦੀ ਪ੍ਰੀਤੀ ਮੁਸਕਰਾਉਂਦੀਆਂ ਅੱਖਾਂ ਨਾਲ ਮੇਰੇ ਵੱਲ ਵੇਖਣ ਲੱਗੀ। ਮੈਂ ਉਸ ਨੂੰ ਆਪਣੇ ਕੋਲ ਬੁਲਾ ਲਿਆ। ਮੈਂ ਉਸ ਨੂੰ ਸਾਹਮਣੇ ਪਈ ਤਸਵੀਰ ਵੱਲ ਇਸ਼ਾਰਾ ਕਰਕੇ ਪੁਛਿਆ, "ਇਹ ਕਿਸ ਦੀ ਤਸਵੀਰ ਹੈ?"

"ਬਿੱਲੇ ਮਾਮੇ ਦੀ" ਉਸ ਨੇ ਦੱਸਿਆ।

ਪਰਮਜੀਤ ਤੋਂ ਛੋਟਾ ਬਿੱਲਾ ਪੰਜਾਬ ਵਿਚ ਝੁੱਲੀ ਅੱਤਵਾਦ ਦੀ ਹਨੇਰੀ ਦੀ ਭੇਟ ਚੜ੍ਹ ਚੁੱਕਾ ਸੀ। ਹੁਣ ਸਾਹਮਣੇ ਸਿਰਫ ਉਸ ਦੀ ਮੁਸਕਰਾਉਂਦੀ ਹੋਈ ਤਸਵੀਰ ਹੀ ਬਾਕੀ ਰਹਿ ਗਈ ਸੀ। ਮੈਂ ਦੂਸਰੀ ਤਸਵੀਰ ਵੱਲ ਇਸ਼ਾਰਾ ਕੀਤਾ ਤਾਂ ਪ੍ਰੀਤੀ ਕਹਿਣ ਲੱਗੀ, "ਇਹ ਸਾਡੀ ਬੀਜੀ ਦੀ ਤਸਵੀਰ ਹੈ।"

ਇਹ ਪਰਮਜੀਤ ਦੀ ਮਾਂ ਅਤੇ ਮੇਰੀ ਮਾਸੀ ਮਲਕੀਤ ਦੀ ਤਸਵੀਰ ਸੀ ਜਿਹੜੇ ਪਿਛਲੇ ਹੀ ਸਾਲ ਵਿਛੜ ਗਏ ਪੁੱਤ ਦੇ ਗ਼ਮ ਵਿਚ ਘੁਲ-ਘੁਲਕੇ ਮੁੱਕ ਗਈ ਸੀ। ਬਿੱਲੇ ਦੀ ਅਣਪਛਾਤੀ ਲਾਸ਼ ਦੀ ਗਿਣਤੀ ਤਾਂ ਸ਼ਾਇਦ ਕਦੀ ਕੋਈ ਖੋਜੀ ਇਤਿਹਾਸਕ ਬੇ-ਪਛਾਣ ਕਹਿ ਕੇ ਸਾੜੀਆਂ ਗਈਆਂ ਲਾਸ਼ਾਂ ਵਿਚ ਸ਼ਾਮਿਲ ਕਰ ਲਵੇ, ਪਰ ਮਾਸੀ ਮਲਕੀਤ ਦੀ ਗਿਣਤੀ ਕਿਹੜੇ ਖਾਤੇ ਵਿਚ ਹੋਵੇਗੀ? ਮੈਂ ਸੋਚੀਂ ਪਿਆ ਸਾਂ ਤੇ ਤਸਵੀਰਾਂ ਵੱਲ ਵੀ ਵੇਖਦਾ ਪਿਆ ਸਾਂ ਮਲਕੀਤ ਮਾਸੀ ਤਸਵੀਰ 'ਚੋਂ ਨਿਕਲ ਕੇ ਹੱਸਦੀ ਹੋਈ ਮੇਰੇ ਕੋਲ ਆ ਖਲੋਤੀ। ਮੈਂ ਉਸ ਦੇ ਪਿੰਡ ਉਹਦੇ ਕੋਲ ਖਲੋਤਾ ਹੋਇਆ ਸਾਂ ਤੇ ਉਹ ਮੈਨੂੰ ਕਹਿ ਰਹੀ ਸੀ, "ਤੂੰ ਬੈਠ ਇਥੇ ਮੈਂ ਤੈਨੂੰ ਹੁਣੇ ਗਰਮਾ-ਗਰਮ ਪਕੌੜੇ ਤਲ ਕੇ ਖਵਾਉਂਦੀ ਹਾਂ।"

ਮੇਰੇ ਨੱਕ ਵਿਚ ਤੇਲ ਵਿਚ ਤਲੇ ਜਾਂਦੇ ਪਕੌੜਿਆਂ ਦੀ ਮਹਿਕ ਮਹਿਸੂਸ ਹੋਈ ਤੇ ਕੁਝ ਪਲਾਂ ਬਾਅਦ ਗਰਮ ਪਕੌੜਿਆਂ ਨਾਲ ਭਰੀ ਪਲੇਟ ਪਰਮਜੀਤ ਨੇ ਸਾਡੇ ਸਾਹਮਣੇ ਮੇਜ਼ ਉੱਤੇ ਲਿਆ ਰੱਖੀ। ਪਕੌੜਾ ਚੁੱਕ ਕੇ ਮੈਂ ਇਕ ਵਾਰ ਫੇਰ ਮਾਸੀ ਦੀ ਤਸਵੀਰ ਵੱਲ ਵੇਖਿਆ। ਮੇਰਾ ਜੀਅ ਕੀਤਾ ਮੈਂ ਪਰਮਜੀਤ ਨੂੰ ਆਖਾਂ, "ਅਸੀਂ ਜਦੋਂ ਵੀ ਮਾਸੀ ਕੋਲ ਜਾਂਦੇ ਸਾਂ ਤਾਂ ਉਹ ਸਾਨੂੰ ਗਰਮਾ-ਗਰਮ ਪਕੌੜੇ ਤਲ ਕੇ ਖਵਾਇਆ ਕਰਦੀ ਸੀ।" ਪਰ ਮੈਂ ਜਾਣ ਬੁਝ ਕੇ ਚੁੱਪ ਰਿਹਾ। ਮੈਂ ਤੁਰ ਗਿਆਂ ਦੀ ਕਥਾ ਛੇੜ ਕੇ ਖੁਸ਼ਗਵਾਰ ਮਾਹੌਲ ਨੂੰ ਸੋਗੀ ਨਹੀਂ ਸਾਂ ਬਣਾਉਣਾ ਚਾਹੁੰਦਾ, ਪਰ ਇਹ ਖਿਆਲ ਰਹਿ-ਰਹਿ ਕੇ ਫਿਰ ਵੀ ਮੇਰੇ ਮਨ ਵਿਚ ਆ ਰਿਹਾ ਸੀ ਕਿ ਮੈਂ ਤਾਂ ਜਾਣ ਵਾਲਿਆਂ ਦੀਆਂ ਤਸਵੀਰਾਂ ਪਲ ਦੀ ਪਲ ਵੇਖ ਕੇ ਹੀ ਦੁਖੀ ਹੋ ਗਿਆ ਸਾਂ.... ਪਰਮਜੀਤ ਦਾ ਮਨ ਕੀ ਆਖਦਾ ਹੋਵੇਗਾ ਜਿਹੜੀ ਰੋਜ਼ ਹੀ ਹਰ ਪਲ ਉਨ੍ਹਾਂ ਤਸਵੀਰਾਂ ਦੇ ਸਾਹਮਣੇ ਰਹਿੰਦੀ ਸੀ। ਪਰ ਜਿਹੜੀ ਗੱਲ ਤੋਂ ਮੈਂ ਬਚਣਾ ਚਾਹੁੰਦਾ ਸਾਂ ਉਸ ਤੋਂ ਬਚਾਅ ਹੋ ਨਾ ਸਕਿਆ। ਪਰਮਜੀਤ ਤਸਵੀਰਾਂ ਦੀ ਪੁਰਾਣੀ ਐਲਬਮ ਕੱਢ ਕੇ ਲੈ ਆਈ ਸੀ। ਵੱਖ-ਵੱਖ ਮੌਕਿਆਂ ਉੱਤੇ ਪਰਿਵਾਰ ਦੇ ਜੀਆਂ ਅਤੇ ਸਾਕਾਂ-ਸਬੰਧੀਆਂ ਸਮੇਤ ਮਾਸੀ ਅਤੇ ਬਿੱਲੇ ਦੀਆਂ ਤਸਵੀਰਾਂ ਸਾਡੇ ਨਾਲ ਗੱਲਾਂ ਕਰ ਰਹੀਆਂ ਸਨ। ਇਹ ਗੱਲਾਂ ਕਰਦਿਆਂ-ਕਰਦਿਆਂ ਪੰਮੀ ਹੁਬਕੀਂ ਰੋਣ ਲੱਗ ਪਈ। ਮੇਰੀਆਂ ਅੱਖਾਂ ਵੀ ਗਿੱਲੀਆਂ ਹੋ ਗਈਆਂ। ਖੁਸ਼ੀ-ਖੁਸ਼ੀ ਪਰਮਜੀਤ ਨੂੰ ਮਿਲਣ ਗਏ ਮੈਂ ਅਤੇ ਜਸਪਾਲ ਜਦੋਂ ਵਾਪਸ ਪਰਤ ਰਹੇ ਸਾਂ ਤਾਂ ਸਾਡਾ ਮਨ ਉਦਾਸੀ ਦੇ ਭਾਰ ਹੇਠਾਂ ਨੱਪਿਆ ਹੋਇਆ ਸੀ।

## ਬੈਕਸਾਈਡ ਦਾ ਲੱਗਦਾ

ਅੱਜ ਕੱਲ੍ਹ ਬਾਹਰਲੇ ਮੁਲਕਾਂ ਵਿਚ ਸਾਲਾਂ ਤੋਂ ਜਾ ਵਸੇ ਪੰਜਾਬੀਆਂ ਦੇ ਬੜੇ ਚੰਗੇ-ਚੰਗੇ ਕਾਰੋਬਾਰ ਹਨ ਅਤੇ ਉਹ ਬੜੀ ਸੌਖੀ ਅਤੇ ਠਾਠ ਵਾਲੀ ਜ਼ਿੰਦਗੀ ਗੁਜ਼ਾਰ ਰਹੇ ਹਨ, ਪਰ ਸ਼ੁਰੂ ਤੋਂ ਇੰਝ ਨਹੀਂ ਸੀ। ਪਹਿਲਾਂ-ਪਹਿਲਾਂ ਉਨ੍ਹਾਂ ਨੂੰ ਸਖ਼ਤ ਘਾਲਣਾ ਘਾਲਣੀ ਪਈ। ਲਗਭਗ ਸਭ ਨੂੰ ਪਹਿਲਾਂ-ਪਹਿਲਾਂ ਇਥੇ ਆ ਕੇ ਮਜ਼ਦੂਰੀ ਦਾ ਭੱਠ ਝੋਕਣਾ ਪਿਆ। ਉਨ੍ਹਾਂ ਨੂੰ ਉਹ ਕੰਮ ਵੀ ਕਰਨੇ ਪਏ ਜਿਹੜੇ ਕੰਮ ਕਰਨੇ ਉਹ ਆਪਣੀ ਸ਼ਾਨ ਦੇ ਵਿਰੁੱਧ ਸਮਝਦੇ ਸਨ। ਇਹ ਕੰਮ ਸਨ ਝਾੜੂ ਮਾਰਨਾ, ਟਾਇਲਟ ਸਾਫ ਕਰਨੇ, ਹੋਟਲਾਂ ਵਿਚ ਜੂਠੇ ਬਰਤਨ ਮਾਂਜਣੇ। ਉਨ੍ਹਾਂ ਦੀ ਤਥਾਕਥਿਤ ਉੱਚੀ ਜਾਤ ਦੀ ਹੈਂਕੜ ਭੱਜ ਜਾਂਦੀ ਸੀ ਪਰ ਪੈਸਾ ਸਭ ਕੁਝ ਉਨ੍ਹਾਂ ਕੋਲੋਂ ਕਰਵਾ ਲੈਂਦਾ ਸੀ। ਜੇ ਉਨ੍ਹਾਂ ਨੇ ਪੈਸਾ ਕਮਾਉਣਾ ਸੀ ਤਾਂ ਉਨ੍ਹਾਂ ਨੂੰ ਚੰਗੇ ਮਾੜੇ ਕੰਮ ਕਰਨ ਦੇ ਭਰਮ ਨੂੰ ਤਿਆਗਣਾ ਪੈਣਾ ਸੀ।

ਜਸਪਾਲ ਸਿੰਘ ਨੂੰ ਵੀ ਇਥੇ ਆ ਕੇ ਇਹ ਭਰਮ ਤਿਆਗਣਾ ਪਿਆ। ਭਾਂਡੇ ਮਾਂਜਣ ਦੇ ਕੰਮ ਤੋਂ ਸ਼ੁਰੂ ਕਰਕੇ ਉਹ ਹੁਣ ਤੱਕ ਕਈ ਕੰਮ ਬਦਲ ਚੁੱਕਾ ਸੀ। ਪਿਛਲੇ ਕੁਝ ਸਮੇਂ ਤੋਂ ਉਸ ਨੇ ਤਰਖਾਣਾ ਕੰਮ ਸਿਖ ਲਿਆ ਸੀ। ਦਰਵਾਜ਼ੇ, ਅਲਮਾਰੀਆਂ ਬਣਾਉਣੇ ਤੇ ਹੋਰ ਲੱਕੜ ਦਾ ਕੰਮ ਕਰਨ ਵਿਚ ਉਸ ਨੇ ਹੌਲੀ-ਹੌਲੀ ਮੁਹਾਰਤ ਹਾਸਲ ਕਰ ਲਈ ਸੀ। ਕਈ ਵਾਰ ਉਹ ਛੋਟਾ-ਮੋਟਾ ਠੇਕਾ ਲੈ ਕੇ ਲੱਕੜ ਦਾ ਕੰਮ ਕਰਦਾ ਤੇ ਕਈ ਵਾਰ ਕਿਸੇ ਵੱਡੇ ਠੇਕੇਦਾਰ ਨਾਲ ਜਿਸ ਨੇ ਸਮੁੱਚੀ ਇਮਾਰਤ ਨੂੰ ਬਣਾਉਣ ਦਾ ਠੇਕਾ ਲਿਆ ਹੁੰਦਾ, ਉਹ ਆਪਣੇ ਕੰਮ ਦਾ ਠੇਕਾ ਕਰ ਲੈਂਦਾ।

ਉਸ ਨੇ ਮੈਨੂੰ ਆਖਿਆ, "ਸੁਪਨ, ਜੇ ਮੈਂ ਤੈਨੂੰ ਆਪਣੇ ਨਾਲ ਕੰਮ 'ਤੇ ਲਿਜਾਵਾਂ ਤਾਂ ਤੂੰ ਕੰਮ ਕਰ ਲਵੇਂਗਾ?"

ਮੈਂ ਹੱਸਿਆ! ਮੈਂ ਭਲਾ ਕੀ ਕੰਮ ਕਰ ਸਕਦਾ ਸੀ। ਸਗੋਂ ਮੈਂ ਹਾਸੇ-ਹਾਸੇ ਵਿਚ ਉਸ ਦਾ ਮਜ਼ਾਕ ਉਡਾਉਣ ਦੀ ਕੋਸ਼ਿਸ਼ ਕੀਤੀ, "ਭਾ ਜੀ, ਤੁਸੀਂ ਜੱਟਾਂ ਦੇ ਪੁੱਤ ਹੋ ਕੇ ਇਹ ਤਰਖਾਣਾ ਕੰਮ ਕਿੱਥੋਂ ਸਿੱਖ ਲਿਆ?"

ਉਸ ਨੇ ਹੱਸ ਕੇ ਆਖਿਆ, "ਵੀਰ ਮੇਰਿਆ, ਇਥੇ ਕਿਸੇ ਕੰਮ ਉਤੇ ਕਿਸੇ ਜਾਤ ਦੀ ਕੋਈ ਮਾਲਕੀ ਨਹੀਂ। ਜੱਟਾਂ ਦੇ ਪੁੱਤਾਂ ਨੇ ਇਥੇ ਕਿਹੜੇ ਟਰੈਕਟਰ ਵਾਹੁਣੇ ਨੇ। ਅੱਜ ਕੱਲ੍ਹ ਬਥੇਰੇ ਜੱਟ ਤਰਖਾਣਾ ਕੰਮ ਕਰਦੇ ਨੇ।" ਫਿਰ ਉਸ ਨੇ ਹਾਸੇ-ਹਾਸੇ ਵਿਚ ਕਹਾਣੀਕਾਰ ਹਰਜੀਤ ਅਟਵਾਲ ਦੀ ਦੱਸੀ ਗੱਲ ਸੁਣਾਈ। ਗੱਲ ਇੰਝ ਸੀ:

ਇਕ ਵਾਰ ਰਾਮਗੜ੍ਹੀਆਂ ਦੇ ਗੁਰਦੁਆਰੇ ਕਿਸੇ ਨੇ ਫੋਨ ਕਰਕੇ ਆਖਿਆ, "ਅਸੀਂ ਆਪਣੇ ਦਰਵਾਜ਼ੇ ਬਣਾਉਣੇ ਹਨ ਕੋਈ ਚੰਗਾ ਜਿਹਾ ਕਾਰੀਗਰ ਸਾਡੇ ਘਰ ਭੇਜੋ।" ਤਾਂ ਅੱਗੋਂ ਜੁਆਬ ਮਿਲਿਆ, "ਲੱਕੜ ਦਾ ਕੰਮ ਕਰਵਾਉਣਾ ਹੈ ਤਾਂ ਜੱਟਾਂ ਦੇ ਗੁਰਦੁਆਰੇ ਫੋਨ ਕਰੋ ਕਿਉਂਕਿ ਅੱਜ ਕੱਲ੍ਹ ਇਹ ਕੰਮ ਜੱਟਾਂ ਨੇ ਕਰਨਾ ਸ਼ੁਰੂ ਕਰ ਦਿੱਤਾ ਹੈ।"



Sri Satguru Jagjit Singh Ji eLibrary NamdhariElibrary@gmail.com

"ਤੂੰ ਪੇਂਟ ਤਾਂ ਕਰ ਹੀ ਲਵੇਂਗਾ ਨਾ?" ਜਸਪਾਲ ਸਿੰਘ ਨੇ ਮੈਨੂੰ ਪੁਛਿਆ।

ਮੈਂ ਮਨ ਵਿਚ ਝਾਤੀ ਮਾਰੀ। ਜਦ ਸਾਡੀ ਕੋਠੀ ਦੇ ਦਰਵਾਜ਼ੇ-ਬਾਰੀਆਂ ਪੇਂਟ ਹੋ ਰਹੇ ਸਨ ਤਾਂ ਮੈਂ ਵੀ ਮਿਸਤਰੀ ਕੋਲੋਂ ਬੁਰਸ਼ ਫੜ ਕੇ ਬਾਰੀ ਦਾ ਇਕ ਪਾਸਾ ਪੇਂਟ ਕਰਨ ਦੀ ਕੋਸ਼ਿਸ਼ ਕੀਤੀ ਸੀ ਪਰ ਫੇਰ ਛੇਤੀ ਹੀ ਕੋਸ਼ਿਸ਼ ਛੱਡ ਦਿੱਤੀ ਸੀ। ਬਾਰੀ ਨੂੰ ਮਾਰੇ ਪੰਜ-ਸੱਤ ਬੁਰਸ਼ਾਂ ਦੇ ਤਜਰਬੇ ਦੇ ਆਧਾਰ 'ਤੇ ਹੀ ਮੈਂ ਉਸ ਨੂੰ ਹਾਂ ਕਰ ਦਿੱਤੀ। ਥੋੜ੍ਹੀ ਦੇਰ ਬਾਅਦ ਉਸ ਦੇ ਮੁਸਲਮਾਨ ਠੇਕੇਦਾਰ ਦਾ ਉਸ ਨੂੰ ਫੋਨ ਆਇਆ ਕਿ ਕੀ ਉਸ ਨੇ ਕੱਲ੍ਹ ਵੀ ਛੁੱਟੀ ਕਰਨੀ ਹੈ ਜਾਂ ਕੰਮ 'ਤੇ ਆਵੇਗਾ? ਜਸਪਾਲ ਸਿੰਘ ਨੇ ਉਸ ਨੂੰ ਅਗਲੇ ਦਿਨ ਕੰਮ ਉੱਤੇ ਆਉਣ ਦੀ ਸੂਚਨਾ ਦਿੰਦਿਆਂ ਇਹ ਵੀ ਦੱਸਿਆ ਕਿ ਉਹ ਆਪਣੇ ਨਾਲ ਇਕ ਮੁੰਡੇ ਨੂੰ ਕੰਮ 'ਤੇ ਲੈ ਕੇ ਆਵੇਗਾ।

ਅਗਲੇ ਦਿਨ ਮੈਂ ਤੇ ਜਸਪਾਲ ਸਿੰਘ ਕੰਮ 'ਤੇ ਜਾਣ ਲਈ ਤਿਆਰ ਹੋ ਗਏ। ਰਾਹ ਵਿਚ ਜਾਂਦਿਆਂ ਜਸਪਾਲ ਮੈਨੂੰ ਸਮਝਾ ਰਿਹਾ ਸੀ, "ਇਹ ਠੇਕੇਦਾਰ ਮੁਸਲਮਾਨ ਹੈ। ਸੁਭਾਅ ਦਾ ਚਿੜਚਿੜਾ ਹੈ ਅਤੇ ਬੜਬੋਲਾ ਹੈ। ਜੇ ਕੋਈ ਉੱਚੀ-ਨੀਵੀਂ ਕਹੇਗਾ ਵੀ ਤਾਂ ਤੂੰ ਗੁੱਸਾ ਨਹੀਂ ਕਰਨਾ ਤੇ ਚੁੱਪ ਰਹਿ ਕੇ ਆਪਣਾ ਕੰਮ ਕਰਨਾ ਹੈ।" ਜਸਪਾਲ ਨੇ ਇਕ ਮਕਾਨ ਦੇ ਪਿੱਛੇ ਪਾਰਕਿੰਗ ਵਿਚ ਕਾਰ ਰੋਕੀ ਤੇ ਕਾਰ ਵਿਚੋਂ ਆਪਣੇ ਕੰਮਕਾਰ ਵਾਲੇ ਔਜ਼ਾਰ ਕੱਢ ਲਏ। ਸਾਹਮਣੇ ਇਕ ਕਾਲਾ ਅਤੇ ਗੋਰਾ ਖਲੋਤੇ ਹੋਏ ਸਨ। ਉਨ੍ਹਾਂ ਮੁਸਕਰਾ ਕੇ ਜਸਪਾਲ ਨਾਲ 'ਹੈਲੋ' ਦਾ ਵਟਾਂਦਰਾ ਕੀਤਾ। ਉਹ ਦੋਵੇਂ ਵੀ ਮੁਸਲਮਾਨ ਠੇਕੇਦਾਰ ਨਾਲ ਹੀ ਕੰਮ ਕਰਦੇ ਸਨ। ਇੰਨੇ ਚਿਰ ਨੂੰ ਠੇਕੇਦਾਰ ਅਸਲਮ ਵੀ ਆਪਣੀ ਵੈਨ ਲੈ ਕੇ ਪਹੁੰਚ ਗਿਆ। ਜਸਪਾਲ ਨੇ ਉਸ ਨਾਲ ਮੇਰੀ ਜਾਣ-ਪਹਿਚਾਣ ਕਰਵਾਈ।

ਠੇਕੇਦਾਰ ਅਸਲਮ ਨੇ ਸਾਰਿਆਂ ਨੂੰ ਆਪੋ-ਆਪਣੇ ਕੰਮ 'ਤੇ ਜਾਣ ਲਈ ਆਖਿਆ। ਫਿਰ ਉਹ ਮੈਨੂੰ ਬੜੇ ਰੋਅਬ ਭਰੇ ਤੇ ਕੌੜੇ ਲਹਿਜੇ ਵਿਚ ਕਹਿਣ ਲੱਗਾ, "ਓਏ ਮੁੰਡਿਆ! ਤੂੰ ਚੱਲ ਉਪਰ ਜਾ ਕੇ ਦਵਾਜ਼ਿਆਂ ਨੂੰ ਪੇਂਟ ਕਰ। ਪਾਪੇ, ਇਹਨੂੰ ਜਾ ਕੇ ਕੰਮ ਸਮਝਾ ਦੇ।" ਉਸ ਨੇ ਕਰਮਵਾਰ ਮੈਨੂੰ ਅਤੇ ਜਸਪਾਲ ਨੂੰ ਆਖਿਆ। ਉਸ ਵੱਲੋਂ ਮੈਨੂੰ ਆਪਣਾ ਨੌਕਰ ਸਮਝ ਕੇ ਇਸ ਤਰ੍ਹਾਂ ਬੁਲਾਉਣਾ ਚੁਭਿਆ, ਪਰ ਮੈਂ ਆਪ ਹੀ ਤਾਂ ਉਸ ਦਾ ਨੌਕਰ ਬਣਨ ਆਇਆ ਸੀ।

ਜਸਪਾਲ ਮੈਨੂੰ ਉਸ ਖਾਲੀ ਮਕਾਨ ਦੀ ਉਪਰਲੀ ਮੰਜ਼ਿਲ 'ਤੇ ਲੈ ਗਿਆ। ਉਥੇ ਗੋਰਾ ਅਤੇ ਕਾਲਾ ਆਪਣੇ ਕੰਮ ਵਿਚ ਰੁਝੇ ਹੋਏ ਸਨ। ਜਸਪਾਲ ਨੇ ਕਾਲੇ ਨੂੰ ਆਖਿਆ, "ਇਹ ਬੰਦਾ ਨਵਾਂ ਹੈ, ਇਸ ਨੂੰ ਪੇਂਟ ਕਰਨ ਦੀ ਜਾਂਚ ਦੱਸ ਦੇ।" ਛੇ ਫੁੱਟੇ ਹੱਟੇ-ਕੱਟੇ ਕਾਲੇ ਨੇ ਮੇਰੇ ਵੱਲ ਵੇਖਿਆ ਤੇ ਆਖਿਆ, "ਨੋ ਪਰੌਬਲਮ।" ਫਿਰ ਉਸ ਨੇ ਬੁਰਸ਼ ਨੂੰ ਪੇਂਟ ਨਾਲ ਭਿਉਂਦਿਆਂ ਤੇ ਦਰਵਾਜ਼ੇ ਉਤੇ ਇਕ ਪਾਸੇ ਤੋਂ ਦੂਜੇ ਪਾਸੇ ਨੂੰ ਪੇਂਟ ਕਰਦਾ ਹੋਇਆ ਕਹਿਣ ਲੱਗਾ, "ਲੁਕ ਮੈਨ, ਦਿਸ ਵੇਅ ਐਂਡ ਦੈਟ ਵੇਅ।" ਉਹ ਬੁਰਸ਼ ਨਾਲ ਮੈਨੂੰ ਪੇਂਟ ਕਰਨਾ ਸਮਝਾ ਰਿਹਾ ਸੀ, ਪੇਂਟ ਕਿੰਨਾ ਕੁ ਪਤਲਾ ਰੱਖਣਾ ਹੈ। ਪਹਿਲੇ ਕੋਟ ਤੋਂ ਬਾਅਦ ਦੂਜਾ ਕੋਟ ਕਰਨਾ ਹੈ। ਕੰਮ ਸਿਖ ਕੇ ਮੈਂ ਇਕ ਖਾਲੀ ਕਮਰੇ ਵਿਚ ਪੇਂਟ ਕਰਨ ਲਈ ਜਾ ਲੱਗਾ। ਮੈਂ ਪੂਰੇ ਮਨ ਅਤੇ ਸਾਵਧਾਨੀ ਨਾਲ ਕੰਮ ਕਰਨ ਲੱਗਾ। ਅਸਲਮ ਕੋਲ ਹੋਰ ਵੀ ਕੁਝ ਬਿਲਡਿੰਗਾਂ ਦੇ ਠੇਕੇ ਸਨ। ਉਹ ਇਥੋਂ ਕੰਮ ਸ਼ੁਰੂ ਕਰਵਾ ਕੇ ਅਗਲੇ ਥਾਂ ਨੂੰ ਰਵਾਨਾ ਹੋਣ ਤੋਂ ਪਹਿਲਾਂ ਕਾਹਲੀ-ਕਾਹਲੀ ਸਾਰਿਆਂ ਕੋਲ ਆਇਆ ਤੇ ਜਾਂਦਾ-ਜਾਂਦਾ ਮੈਨੂੰ ਆਖ ਗਿਆ, "ਧਿਆਨ ਨਾਲ ਕੰਮ ਕਰੀਂ, ਓਏ ਮੁੰਡਿਆ।"

ਹੇਠਾਂ ਆ ਕੇ ਉਸ ਨੇ ਜਸਪਾਲ ਨੂੰ ਆਖਿਆ, "ਗੱਲ ਸੁਣ ਪਾਪੇ, ਅਜੇ ਮੈਂ ਮੁੰਡੇ ਨੂੰ ਦਿਹਾੜੀ ਦੇ ਵੀਹ ਪੌਂਡ ਦਿਆ ਕਰਾਂਗਾ। ਜਦੋਂ ਕੰਮ ਸਿੱਖ ਗਿਆ ਤਾਂ ਪੱਚੀ ਕਰ ਦਿਆਂਗਾ।"

ਕੁਝ ਦੇਰ ਬਾਅਦ ਜਸਪਾਲ ਕੋਕ ਲੈ ਕੇ ਆਇਆ। ਅਸੀਂ ਦੋਵੇਂ ਆਰਾਮ ਨਾਲ ਬੈਠ ਕੇ ਕੋਕ ਪੀਣ ਲੱਗੇ। ਕੰਮ ਕਰਕੇ ਮੈਂ ਥੱਕ ਵੀ ਗਿਆ ਸਾਂ। ਇਸੇ ਵੇਲੇ ਹੀ ਇਕ ਬੰਦਾ ਉੱਚੀ-ਉੱਚੀ ਰੌਲਾ ਪਾਉਂਦਾ ਆਇਆ, "ਕਿਸੇ ਦਾ ਕੰਮ ਕਰਨ ਨੂੰ ਜੀਅ ਨਹੀਂ ਕਰਦਾ, ਸਭ ਵਿਹਲੀਆਂ ਖਾਣ ਵਾਲੇ। ਪਾਪਾ ਵੀ ਇਥੇ ਵਿਹਲਾ ਬੈਠਾ ਏ ਸਾਡੇ ਬੰਦੇ ਤਾਂ ਆਖਣਗੇ।"

ਸਿਗਰਟਾਂ ਪੀ-ਪੀ ਕੇ ਧੂਆਂਖੇ ਬੁੱਲਾਂ ਵਾਲਾ ਇਕ ਬੰਦਾ ਸਾਡੇ ਸਾਹਮਣੇ ਖਲੋਤਾ ਸੀ। ਇਹ ਅਸਲਮ ਦਾ ਛੋਟਾ ਭਰਾ ਅਜ਼ਹਰ ਸੀ ਜੋ ਸਾਡੇ ਕੰਮ ਦੀ ਨਿਗਰਾਨੀ ਕਰਨ ਆਇਆ ਸੀ। ਜਸਪਾਲ ਨੇ ਉਸ ਨੂੰ ਆਖਿਆ, "ਜਾਹ ਯਾਰ, ਖਾਣ-ਪੀਣ ਦਾ ਸੁਆਦ ਕਿਉਂ ਖਰਾਬ ਕਰ ਰਿਹਾ ਏਂ, ਕੰਮ ਕਿਤੇ ਦੌੜ ਨਹੀਂ ਚੱਲਿਆ।" ਅਜ਼ਹਰ ਬੁੜ-ਬੁੜ ਕਰਦਾ ਪਰ੍ਹਾਂ ਨੂੰ ਤੁਰ ਗਿਆ। ਅਜੇ ਜਸਪਾਲ ਮੈਨੂੰ ਸਮਝਾ ਹੀ ਰਿਹਾ ਸੀ—ਇਹ ਅਸਲਮ ਤੋਂ ਵੀ ਵੱਧ ਸ਼ੁਦਾਈ ਹੈ, ਇਹ ਤੈਨੂੰ ਜੋ ਮਰਜ਼ੀ ਕਹਿੰਦਾ ਰਹੇ, ਤੂੰ ਗੁੱਸਾ ਨਹੀਂ ਕਰਨਾ। ਇਹ ਸਭ ਨਾਲ ਇਸ ਤਰ੍ਹਾਂ ਹੀ ਬੋਲਦਾ ਹੈ—ਕਿ ਅਜ਼ਹਰ ਫਿਰ ਵਾਪਸ ਆ ਗਿਆ ਤੇ ਪੁੱਛਣ ਲੱਗਾ, "ਇਹ ਮੁੰਡਾ ਕੌਣ ਹੈ?"

ਜਸਪਾਲ ਨੇ ਉਸ ਨੂੰ ਮੇਰੇ ਬਾਰੇ ਦੱਸਿਆ ਤੇ ਆਪ ਹੇਠਾਂ ਲੱਕੜ ਦਾ ਫਰਸ਼ ਪਾਉਣ ਦੇ ਆਪਣੇ ਕੰਮ 'ਤੇ ਜਾ ਲੱਗਾ। ਮੈਂ ਫਿਰ ਕੰਮ 'ਤੇ ਜਾ ਲੱਗਾ। ਕਦੀ ਮੈਨੂੰ ਘਰ ਵਿਚ ਆਪਣੀ ਫੋਕੀ ਸਰਦਾਰੀ ਯਾਦ ਆਉਂਦੀ। ਮੈਂ ਜਿਹੜਾ ਘਰ ਵਿਚ ਪਾਣੀ ਦਾ ਗਲਾਸ ਵੀ ਆਪ ਭਰ ਕੇ ਨਹੀਂ ਸਾਂ ਪੀਂਦਾ, ਇਥੇ ਅਸਲਮ ਅਤੇ ਅਜ਼ਹਰ ਦੇ ਕਾਬੂ ਆਇਆ ਹੋਇਆ ਸਾਂ। ਅਜ਼ਹਰ ਮੈਨੂੰ ਅਜਗਰ ਵਾਂਗ ਜਾਪਣ ਲੱਗਾ। ਉਹ ਬਾਰ-ਬਾਰ ਮੇਰਾ ਕੰਮ ਵੇਖਣ ਆਉਂਦਾ ਤੇ ਇਕ ਅੱਧੀ ਵਾਰ ਫੋਕਾ ਜਿਹਾ ਰੋਅਬ ਪਾ ਕੇ ਮੇਰਾ ਸਾਹ ਸੁਕਾ ਕੇ ਚਲਾ ਜਾਂਦਾ, ਪਰ ਮੈਨੂੰ ਜਸਪਾਲ ਦੀ ਚੁੱਪ ਰਹਿ ਕੇ ਕੰਮ ਕਰਨ ਦੀ ਸਿੱਖਿਆ ਯਾਦ ਆਉਂਦੀ। ਮੈਂ ਮਨ ਮਾਰ ਕੇ ਕੰਮ ਕਰਦਾ ਰਿਹਾ। ਦੁਪਹਿਰ ਸਮੇਂ ਰੋਟੀ ਖਾਂਦਿਆ ਮੈਂ ਪੂਰੀ ਤਰ੍ਹਾਂ ਆਪਣੇ ਥੱਕ ਜਾਣ ਦਾ ਜ਼ਿਕਰ ਕਰਦਿਆਂ ਜਸਪਾਲ ਨੂੰ ਆਖਿਆ, "ਮੇਰੇ ਕੋਲੋਂ ਨਹੀਂ ਹੁੰਦਾ ਕੰਮ।" ਜਸਪਾਲ ਨੇ ਮੈਨੂੰ ਹੌਸਲਾ ਦਿੱਤਾ, "ਲੈ ਅੱਧੀ ਦਿਹਾੜੀ ਤਾਂ ਲੰਘ ਵੀ ਗਈ ਹੈ, ਤੂੰ ਦਿਲ ਨਹੀਂ ਛੱਡਣਾ।"



Sri Satguru Jagjit Singh Ji eLibrary NamdhariElibrary@gmail.com

ਕਿਵੇਂ ਨਾ ਕਿਵੇਂ ਔਖੇ-ਸੌਖੇ ਹੋ ਕੇ ਮੈਂ ਦਿਹਾੜੀ ਲੰਘਾਈ ਪਰ ਜਦੋਂ ਘਰ ਜਾ ਕੇ ਅਸੀਂ ਰੋਟੀ ਖਾਂਦਿਆਂ ਮਨਜੀਤ ਭਾਬੀ ਨਾਲ ਅੱਜ ਦੇ ਦਿਨ ਦਾ ਤਜਰਬਾ ਸਾਂਝਾ ਕਰਨ ਲੱਗੇ ਤਾਂ ਅਜ਼ਹਰ ਦੀਆਂ ਗੱਲਾਂ ਕਰ-ਕਰ ਕੇ ਅਸੀਂ ਹੱਸਣ ਲੱਗੇ। ਜਸਪਾਲ ਨੇ ਮੈਨੂੰ ਅਜ਼ਗਰ ਦੇ ਅੰਦਾਜ਼ ਵਿਚ ਆਖਿਆ, "ਪਾਪੇ, ਹੌਂਸਲਾ ਨਹੀਂ ਛੱਡਣਾ, ਕੱਲ੍ਹ ਕੰਮ 'ਤੇ ਜਾਣਾ ਹੈ ਤੇ ਪੌਂਡ ਕੁੱਟਣੇ ਨੇ।"

ਮੈਂ ਅਗਲੇ ਦਿਨ ਫਿਰ ਕੰਮ 'ਤੇ ਹਾਜ਼ਰ ਸਾਂ। ਪਹਿਲਾਂ ਨਾਲੋਂ ਵੱਧ ਸਵੈ-ਭਰੋਸੇ ਨਾਲ। ਹੁਣ ਮੈਂ ਅਸਲਮ ਅਤੇ ਅਜ਼ਹਰ ਦਾ ਭੇਤ ਪਾ ਲਿਆ ਸੀ। ਮੈਂ ਮਸਤ ਹੋ ਕੇ ਆਪਣੇ ਕੰਮ ਵਿਚ ਲੱਗਾ ਰਹਿੰਦਾ। ਮੈਂ ਇਹ ਸੋਚ ਕੇ ਹੈਰਾਨ ਵੀ ਹੁੰਦਾ ਕਿ ਕਿਵੇਂ ਵੱਖ-ਵੱਖ ਰੰਗਾਂ, ਮੁਲਕਾਂ ਅਤੇ ਮਜ਼ਹਬਾਂ ਦੇ ਬੰਦੇ ਇਕੋ ਬਿਲਡਿੰਗ ਵਿਚ ਇਕੱਠੇ ਕੰਮ ਕਰ ਰਹੇ ਸਾਂ। ਸੰਸਾਰ ਭਾਈਚਾਰੇ ਦੀ ਇਕ ਆਪਣੀ ਹੀ ਮਿਸਾਲ ਸੀ ਇਹ। ਜਸਪਾਲ ਨੇ ਭਾਵੇਂ ਮੈਨੂੰ ਸਮਝਾਇਆ ਹੋਇਆ ਸੀ ਕਿ ਕਿਸੇ ਨਾਲ ਲੰਮੀ ਚੌੜੀ ਗੱਲਬਾਤ ਵਿਚ ਨਹੀਂ ਪੈਣਾ ਤੇ ਕਿਸੇ ਨੂੰ ਕਿਸੇ ਦੇ ਪਿਛੋਕੜ ਬਾਰੇ ਕੁਝ ਵੀ ਨਹੀਂ ਪੁੱਛਣਾ। ਫਿਰ ਵੀ ਮੈਂ ਕਾਲੇ ਨਾਲ ਥੋੜ੍ਹਾ ਜਿਹਾ ਖੁੱਲ੍ਹ ਗਿਆ ਸਾਂ। ਗੋਰਾ ਕੰਮ ਦਾ ਕਰਿੰਦਾ ਸੀ ਪਰ ਉਹ ਚੁੱਪ-ਚਾਪ ਕੰਮ ਕਰਦਾ ਰਹਿੰਦਾ। ਕਾਲੇ ਦਾ ਭਾਸ਼ਾਈ ਉਚਾਰਨ ਭਾਵੇਂ ਸਮਝਣ ਵਿਚ ਮੁਸ਼ਕਿਲ ਆਉਂਦੀ ਸੀ ਪਰ ਫੇਰ ਵੀ ਮੈਂ ਇਹ ਪਤਾ ਲਾ ਲਿਆ ਸੀ ਕਿ ਕਾਲਾ ਜਿਸ ਦਾ ਨਾਂਅ ਟੌਮੀ ਸੀ, ਕੈਨੇਡਾ ਤੋਂ ਇਥੇ ਆਪਣੇ ਪਰਿਵਾਰ ਸਮੇਤ ਛੁੱਟੀਆਂ ਕੱਟਣ ਆਇਆ ਸੀ। ਉਹ ਦੱਸ ਰਿਹਾ ਸੀ ਕਿ ਉਸ ਕੋਲ ਪੈਸੇ ਥੁੜ ਗਏ ਸੀ, ਇਸ ਲਈ ਉਹ ਇਕ-ਦੋ ਵੀਕ ਕੰਮ ਕਰਕੇ ਪੈਸੇ ਬਣਾ ਕੇ ਕੁਝ ਦਿਨ ਪਰਿਵਾਰ ਨਾਲ ਗੁਜ਼ਾਰ ਕੇ ਵਾਪਸ ਕੈਨੇਡਾ ਚਲੇ ਜਾਵੇਗਾ।

ਇਕ ਦਿਨ ਟੌਮੀ ਨੇ ਮੈਨੂੰ ਕਿਹਾ, "ਮੇਰੀ ਬੜੀ ਪਿਆਰੀ ਇਕ ਬੱਚੀ ਹੈ ਸਵੀਟ ਐਂਡ ਲਵਲੀ ਗਰਲ। ਉਹ ਸ਼ਾਇਦ ਅੱਜ ਆਵੇ। ਮੈਂ ਤੈਨੂੰ ਉਸ ਨਾਲ ਮਿਲਾਵਾਂਗਾ।"

ਉਹ ਤੇਜ਼-ਤੇਜ਼ ਪੇਂਟ ਕਰਦਾ ਹੋਇਆ ਖੁਸ਼ੀ ਵਿਚ ਉੜ-ਉੜ-ਊ ਕਰਕੇ ਗਾਉਣ ਲੱਗਾ। ਮੈਂ ਉਸ ਨੂੰ ਆਖਿਆ, "ਟੌਮੀ, ਤੂੰ ਬਹੁਤ ਵਧੀਆ ਗਾਉਂਦਾ ਹੈਂ।"

ਉਸ ਨੇ ਖੁਸ਼ ਹੋ ਕੇ ਮੈਨੂੰ ਆਖਿਆ, "ਡੂ ਯੂ ਲਾਈਕ ਮਾਈ ਸਿੰਗਿੰਗ?"

ਗੱਲਾਂ-ਗੱਲਾਂ ਵਿਚ ਮੇਰਾ ਕੰਮ ਵਿਚੋਂ ਧਿਆਨ ਉਖੜ ਗਿਆ ਤੇ ਦਰਵਾਜ਼ੇ ਉੱਤੇ ਕੁਝ ਗਾੜ੍ਹਾ ਪੇਂਟ ਲੱਗ ਗਿਆ। ਇਸੇ ਵੇਲੇ ਅਜ਼ਹਰ ਅੰਦਰ ਦਾਖਲ ਹੋਇਆ। ਮੂੰਹ ਵਿਚੋਂ ਸਿਗਰਟ ਦਾ ਧੂੰਆਂ ਛੱਡਦਾ ਹੋਇਆ ਉਹ ਚੀਕਿਆ, "ਓਏ ਇਹ ਕੀ ਕੀਤਾ ਈ? ਸਾਰਾ ਦਰਵਾਜ਼ਾ ਖਰਾਬ ਕਰ ਦਿੱਤਾ ਈ?" ਉਸ ਨੇ ਸਿਗਰਟ ਦੀ ਸੁਆਹ ਝਾੜੀ ਤੇ ਫੇਰ ਆਖਿਆ, "ਦਰਵਾਜ਼ਾ ਬੇਕਾਰ ਕਰ ਦਿੱਤਾ।" ਉਸ ਨੇ ਮੈਨੂੰ ਅਤੇ ਟੌਮੀ ਦੋਹਾਂ ਨੂੰ ਹੀ ਆਖਿਆ, "ਤੁਸੀਂ ਦੋਵੇਂ ਥੱਲੇ ਜਾ ਕੇ ਕੰਮ ਕਰੋ।" ਉਹ ਮੇਰਾ ਗੁੱਸਾ ਟੌਮੀ ਉੱਤੇ ਵੀ ਕੱਢਦਾ ਪਿਆ ਸੀ। ਮੈਂ ਉਸ ਨੂੰ ਸ਼ਾਂਤ ਕਰਨ ਲਈ ਭੋਲੇ-ਭਾਅ ਕਿਹਾ, "ਮੈਂ ਇਸ ਦਰਵਾਜ਼ੇ ਦੀ ਬੈਕਸਾਈਡ 'ਤੇ ਪੇਂਟ ਕਰ ਦਿੰਦਾ ਹਾਂ।" ਉਸ ਨੇ ਮੈਨੂੰ ਖਿਝ ਕੇ ਆਖਿਆ, "ਨਹੀਂ ਤੂੰ ਥੱਲੇ ਜਾ ਕੇ ਹੀ ਕੰਮ ਕਰ।"

ਮੈਂ ਤੇ ਟੌਮੀ ਥੱਲੇ ਚਲੇ ਗਏ। ਥੋੜ੍ਹੀ ਦੇਰ ਬਾਅਦ ਉਤੇ ਰਹਿ ਗਿਆ ਕੋਈ ਸਾਮਾਨ ਲੈਣ ਲਈ ਜਦੋਂ ਮੈਂ ਉੱਪਰ ਗਿਆ ਤਾਂ ਉਹ ਅਜੇ ਵੀ ਸਿਗਰਟ ਦਾ ਧੂੰਆਂ ਛੱਡਦਾ ਖਿਝਿਆ ਹੋਇਆ ਆਪਣੇ-ਆਪ ਨਾਲ ਗੱਲਾਂ ਕਰ ਰਿਹਾ ਸੀ, "ਬੈਕਸਾਈਡ ਦਾ ਲੱਗਦਾ ਨਾ ਹੋਵੇ ਤਾਂ। ਬੈਕਸਾਈਡ। ਮੈਨੂੰ ਕਹਿੰਦਾ ਮੈਂ ਬਾਕਸਾਈਡ 'ਤੇ ਕਰ ਦਿਆਂ। ਬੈਕਸਾਈਡ ਦਾ ਲੱਗਦਾ। ਸਾਰਾ ਦਰਵਾਜ਼ਾ ਬੇਕਾਰ ਕਰ ਦਿੱਤਾ। ਬੈਕਸਾਈਡ।"

ਮੈਨੂੰ ਉਸ ਦੀਆਂ ਗੱਲਾਂ ਸੁਣ ਕੇ ਗੁੱਸੇ ਦੀ ਥਾਂ ਹਾਸਾ ਆ ਗਿਆ। ਮੈਂ ਤੇ ਜਸਪਾਲ ਨੇ ਅੱਗੇ ਤੋਂ ਉਸ ਦਾ ਨਾਂ ਹੀ 'ਬੈਕਸਾਈਡ' ਪਾ ਦਿੱਤਾ।

ਸ਼ਾਮ ਨੂੰ ਕੰਮ ਖਤਮ ਹੋਣ ਤੋਂ ਕੁਝ ਸਮਾਂ ਪਹਿਲਾਂ ਕੰਮ ਵਾਲੇ ਥਾਂ 'ਤੇ ਟੌਮੀ ਦੀ ਕੁੜੀ ਆਈ। ਉਹ ਤੇਰਾਂ-ਚੌਦਾਂ ਸਾਲਾਂ ਦੀ ਬਹੁਤ ਭਾਰੇ ਜਿਸਮ, ਗੂੜ੍ਹੇ ਕਾਲੇ ਰੰਗ ਤੇ ਮੋਟੇ ਬੁੱਲ੍ਹਾਂ ਵਾਲੀ ਕੁੜੀ ਸੀ। ਟੌਮੀ ਉਸ ਨਾਲ ਚਲਾ ਗਿਆ। ਉਸ ਨੂੰ ਸ਼ਾਇਦ ਇਹ ਭੁੱਲ ਗਿਆ ਸੀ ਕਿ ਉਸ ਨੇ ਮੈਨੂੰ ਆਪਣੀ ਕੁੜੀ ਨਾਲ ਮਿਲਾਉਣਾ ਹੈ।

ਹੌਲੀ-ਹੌਲੀ ਮੈਂ ਕੰਮ ਕਰਨ ਦਾ ਆਦੀ ਹੋ ਗਿਆ ਸਾਂ। ਮੇਰੇ ਮਨ ਵਿਚੋਂ ਗ਼ੁਲਾਮੀ ਦੀ ਗ਼ਿਲਾਨੀ ਵਾਲਾ ਜਜ਼ਬਾ ਵੀ ਘਟ ਰਿਹਾ ਸੀ। ਮੈਨੂੰ ਲੱਗਣ ਲੱਗਾ ਕੰਮ ਕਰਨਾ ਕੋਈ ਮਾੜੀ ਗੱਲ ਨਹੀਂ। ਛੁੱਟੀਆਂ ਕੱਟਣ ਆਇਆ ਟੌਮੀ ਕੰਮ ਕਰਕੇ ਪੈਸੇ ਕਮਾ ਸਕਦਾ ਸੀ ਤਾਂ ਮੈਨੂੰ ਕੀ ਗੱਲ ਸੀ। ਅਗਲੇ ਦਿਨ ਇਕ ਨੌਜਵਾਨ ਮੁੰਡਾ ਅਤੇ ਕੁੜੀ ਵੀ ਕੰਮ 'ਤੇ ਆਏ। ਉਹ ਸਿਰਫ ਦੋ-ਦਿਨ ਲਈ ਕੰਮ ਉੱਤੇ ਆਏ ਸਨ। ਸ਼ਾਇਦ ਉਨ੍ਹਾਂ ਦੀ ਇੰਨੀ ਹੀ ਲੋੜ ਹੋਵੇ।

ਉਂਝ ਦਿਲੋਂ ਮੈਨੂੰ ਇਹ ਕੰਮ ਚੰਗਾ ਨਹੀਂ ਸੀ ਲੱਗਦਾ। ਇਕ ਗੱਲ ਹੋਰ ਜੋ ਮੇਰੇ ਵੇਖਣ ਵਿਚ ਆਈ ਕਿ ਟੌਮੀ ਅਤੇ ਗੋਰਾ ਕੰਮ ਪੂਰੀ ਲਗਨ ਅਤੇ ਇਮਾਨਦਾਰੀ ਨਾਲ ਕਰਦੇ ਸਨ। ਭਾਵੇਂ ਉਨ੍ਹਾਂ ਦੇ ਸਿਰ ਉੱਤੇ ਕੋਈ ਹੋਵੇ ਜਾਂ ਨਾ ਹੋਵੇ ਪਰ ਜਦੋਂ ਮੈਨੂੰ ਪਤਾ ਹੁੰਦਾ ਕਿ ਅਸਲਮ ਅਤੇ ਅਜ਼ਹਰ ਉਨ੍ਹਾਂ ਦੋਵਾਂ ਵਿਚੋਂ ਕੋਈ ਵੀ ਇਥੇ ਨਹੀਂ ਹੈ ਤਾਂ ਮੈਂ ਜਾ ਕੇ ਜਸਪਾਲ ਨਾਲ ਗੱਪਾਂ ਵੀ ਮਾਰਨ ਲੱਗ ਜਾਂਦਾ।

ਹਫ਼ਤਾ ਭਰ ਇਹ ਕੰਮ ਕਰਕੇ ਮੈਂ ਥੱਕ ਵੀ ਗਿਆ ਤੇ ਅੱਕ ਵੀ। ਸਾਰੀ ਦਿਹਾੜੀ ਬੁਰਸ਼ ਫੜ ਕੇ ਕੰਮ 'ਤੇ ਲੱਗੇ ਰਹਿਣਾ। ਹੱਥ ਪੈਰ, ਵਾਲ ਤੇ ਕੱਪੜੇ ਲਿਬੜੇ ਰਹਿਣੇ। ਮੈਂ ਕੀ ਤੋਂ ਕੀ ਹੋ ਗਿਆ ਸਾਂ। ਮੈਂ ਆਪਣੇ ਅਸਲੀ ਰੂਪ ਵਿਚ ਘਰ ਆ ਕੇ ਮੈਂ ਆਪਣੇ ਪੇਂਟ ਨਾਲ ਲਿਬੜੇ ਕੱਪੜੇ ਲਾਹ ਕੇ ਸੁਟਦਿਆਂ ਹਾਸੇ ਵਿਚ ਜਸਪਾਲ ਅਤੇ ਮਨਜੀਤ ਨੂੰ ਆਖਿਆ, "ਚੁਕੋ ਕੱਪੜੇ, ਮੈਂ ਕੱਲ੍ਹ ਤੋਂ ਕੰਮ 'ਤੇ ਨਹੀਂ ਜਾਣਾ ਬੈਕਸਾਈਡ ਦੇ ਲੱਗਦੇ ਨਾ ਹੋਣ ਤਾਂ।"

(ਚਲਦਾ)



Sri Satguru Jagjit Singh Ji eLibrary NamdhariElibrary@gmail.com

*Our Motto : Best Quality of the Day*

***High Class Gun Manufacturers***

**Single & Double Barrels**



**12-Bore GUNS**

**Free India Gun Manufacturers**

**Prop. S. KARTAR SINGH (Jammu-Wale)**

6, Industrial Estate, Ashok Nagar,
JAMMU CANTT-3
Ph. : 433810

*Sister Concern :*

**M/S. KARTAR SINGH**
**ARMS & AMMUNITION DEALERS**



Sri Satguru Jagjit Singh Ji eLibrary NamdhariElibrary@gmail.com

# ਪ੍ਰਗਤੀਵਾਦ ਤੇ ਮਾਨਵਵਾਦ ਦਾ ਸੰਗਮ—ਸੁਰਜੀਤ ਖ਼ੁਰਸ਼ੀਦੀ

—ਡਾ: ਸੁਰਿੰਦਰ ਕੁਮਾਰ ਦੁਵੇਸ਼ਵਰ
ਸਕੂਲ ਆਫ ਪੰਜਾਬੀ ਸਟੱਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

ਸੁਰਜੀਤ ਖ਼ੁਰਸ਼ੀਦੀ ਪੰਜਾਬੀ ਸਾਹਿਤ-ਜਗਤ ਵਿਚ ਪ੍ਰਗਤੀਵਾਦੀ ਵਿਚਾਰਾਂ ਨਾਲ ਪ੍ਰਤੀਬੱਧਤਾ ਰੱਖਣ ਵਾਲਾ ਉਹ ਸਾਹਿਤ-ਸਿਰਜਕ ਤੇ ਭਾਸ਼ਾ-ਖੋਜੀ ਸੀ ਜਿਸ ਦੀਆਂ ਸਾਹਿਤ ਰਚਨਾਵਾਂ ਦਾ ਵਿਚਾਰਧਾਰਕ ਆਧਾਰ ਪ੍ਰਗੀਤਵਾਦ ਤੋਂ ਲੈ ਕੇ ਮਾਨਵਵਾਦ ਤੱਕ ਪਸਰਿਆ ਹੋਇਆ ਹੈ। ਉਸ ਦੀ ਪ੍ਰਿਸ਼ਠ-ਭੂਮੀ ਵਿਚ ਮਾਰਕਸਵਾਦ-ਲੈਨਿਨਵਾਦ, ਪੰਡਿਤ ਜਵਾਹਰ ਲਾਲ ਨਹਿਰੂ ਦੇ ਵਿਚਾਰ ਤੇ ਮਹਾਤਮਾ ਗਾਂਧੀ ਦੀ ਮਾਨਵਵਾਦੀ ਸੋਚ ਦਾ ਤ੍ਰੈ-ਵੈਣੀ ਸੰਗਮ ਕਾਰਜਸ਼ੀਲ ਹੈ। ਖ਼ੁਰਸ਼ੀਦੀ ਦੀ ਸਾਹਿਤਕ-ਪ੍ਰਤਿਭਾ ਨੂੰ ਦੂਜੀ ਸੰਸਾਰ ਜੰਗ ਦੇ ਖਾਤਮੇ ਉਪਰੰਤ ਸੰਸਾਰ ਵਿਆਪੀ ਫੈਲੀ ਸੰਸਾਰ ਅਮਨ-ਲਹਿਰ ਨੇ ਬਹੁਤ ਪ੍ਰਭਾਵਿਤ ਕੀਤਾ। ਉਸ ਨੇ ਸੰਸਾਰ ਅਮਨ ਲਹਿਰ ਤੇ ਪੰਜਾਬ ਦੀ ਕਮਿਊਨਿਸਟ ਲਹਿਰ ਵੱਲੋਂ ਚਲਾਈਆਂ ਵੱਖ-ਵੱਖ ਸਮਿਆਂ 'ਤੇ ਤਹਿਰੀਕਾਂ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। ਸਮਰਾਲਾ ਇਲਾਕੇ ਨੂੰ ਆਪਣੀ ਕਰਮ-ਭੂਮੀ ਮੰਨ ਕੇ ਕੰਮ ਕਰਦੇ ਖ਼ੁਰਸ਼ੀਦੀ ਦਾ ਨਾਂਅ ਆਪਣੇ ਲੋਕ-ਪੱਖੀ ਵਿਚਾਰਾਂ ਤੇ ਫਰਜ਼ਾਂ ਪ੍ਰਤੀ ਸੁਹਿਰਦਤਾ ਤੇ ਸਮਰਪਤਾ ਕਾਰਨ ਹੌਲੀ-ਹੌਲੀ ਪੰਜਾਬ ਪੱਧਰ 'ਤੇ ਫੈਲ ਗਿਆ। ਉਹ ਜੋਗਿੰਦਰ ਬਾਹਰਲਾ ਤੇ ਤੇਰਾ ਸਿੰਘ ਚੰਨ ਦੀ ਅਗਵਾਈ ਵਿਚ ਕੰਮ ਕਰ ਰਹੀ 'ਇਪਟਾ ਲਹਿਰ' ਨਾਲ ਵੀ ਲੰਮਾ ਸਮਾਂ ਜੁੜਿਆ ਰਿਹਾ। ਇਸ ਖੇਤਰ ਵਿਚ ਉਸ ਦਾ ਯੋਗਦਾਨ ਵਿਲੱਖਣ ਹੈ। ਮਾਰਕਸੀ ਵਿਚਾਰਧਾਰਾ ਨੂੰ 'ਪੁਸਤਕ ਕਲਚਰ' ਰਾਹੀਂ ਪੰਜਾਬ ਵਿਚ ਫੈਲਾਉਣ ਲਈ ਉਸ ਦੀ ਭੂਮਿਕਾ ਸਰਾਹੁਣਯੋਗ ਹੈ। ਕਮਿਊਨਿਸਟ ਲਹਿਰ ਦੇ ਦਿਨੋ-ਦਿਨ ਸੁਗੜਨ ਅਤੇ ਸੋਵੀਅਤ ਯੂਨੀਅਨ ਤੇ ਪੂਰਬੀ ਯੂਰਪ ਦੇ ਸਮਾਜਵਾਦੀ ਢਾਂਚੇ ਨੂੰ ਲੱਗੀ ਢਾਹ ਨੇ ਹੋਰ ਕਮਿਊਨਿਸਟਾਂ ਵਾਂਗ ਸੁਰਜੀਤ ਖ਼ੁਰਸ਼ੀਦੀ ਨੂੰ ਵੀ ਨਿਰਾਸ਼ਤਾ ਤੇ ਅੰਤਰਮੁਖਤਾ ਵੱਲ ਧੱਕ ਦਿੱਤਾ, ਪਰ ਉਸ ਦੇ ਹਾਸੇ-ਮਜ਼ਾਕ ਵਾਲਾ ਸੁਭਾਅ ਤੇ ਤਿੱਖੇ ਵਿਚਾਰਧਾਰਕ ਵਿਅੰਗ ਦੀ ਕਸਕ ਕਦੇ ਵੀ ਮੱਠੀ ਨਹੀਂ ਪਈ। ਸਾਮਰਾਜ ਵਿਰੋਧੀ ਇਕ ਕੱਟੜ ਘੁਲਾਟੀਏ ਗੁਰੂ ਰਾਮ ਸਿੰਘ ਜੀ ਵੱਲੋਂ ਸੰਨ ੧੮੫੭ ਈ: ਵਿਚ ਚਲਾਈ ਸਾਮਰਾਜ ਵਿਰੋਧੀ ਨਾਮਧਾਰੀ ਲਹਿਰ ਦਾ ਸਰਗਰਮ ਸਿਪਾਹੀ ਬਣ ਗਿਆ ਅਤੇ ਇਸ ਮਾਨਵਵਾਦੀ ਪਲੇਟਫਾਰਮ ਤੋਂ ਹੀ ਉਸ ਨੇ ਆਪਣੇ ਅੰਤਲੇ ਸੁਆਸਾਂ ਤੱਕ ਲੋਕ-ਸੇਵਾ ਤੇ ਸਾਹਿਤ-ਸੇਵਾ ਦਾ ਕਰਮ ਜਾਰੀ ਰੱਖਿਆ।

ਸੁਰਜੀਤ ਖ਼ੁਰਸ਼ੀਦੀ ਭਾਸ਼ਾ ਦਾ ਅਜਿਹਾ ਸਾਧਕ ਸੀ ਜਿਹੜਾ ਇਕ ਪਾਸੇ ਪੰਜਾਬੀ ਭਾਸ਼ਾ ਦੇ ਅਤਿ ਗੁੰਝਲਦਾਰ ਵਰਤਾਰੇ ਦੇ ਮੂਲ ਨੂੰ ਘੋਖਣ, ਪਹਿਚਾਨਣ ਅਤੇ ਬਿਆਨਣ ਦੇ ਕਠਿਨ ਕਾਰਜ ਨਾਲ ਜੁੜਿਆ ਸੀ, ਦੂਜੇ ਪਾਸੇ ਉਸ ਦੀ ਸਿਰਜਣਾਤਮਕ ਪ੍ਰਤਿਭਾ ਸਾਡੇ ਸਮਾਜਿਕ ਯਥਾਰਥ ਦੀਆਂ ਸਮੱਸਿਆਵਾਂ ਤੇ ਸੰਭਾਵਨਾਵਾਂ ਵਿਚਲੇ ਅੰਤਰ-ਸੰਬੰਧਾਂ ਤੇ ਅੰਤਰ-ਵਿਰੋਧਾਂ ਨੂੰ ਕਵਿਤਾਵਾਂ ਤੇ ਕਹਾਣੀਆਂ ਵਿਚ ਰੂਪਾਂਤ੍ਰਿਤ ਕਰਦੀ ਹੋਈ ਪਾਠਕਾਂ ਵਿਚ ਇਕ ਨਵਾਂ ਭਾਵ-ਬੋਧ ਜਗਾਉਂਦੀ ਸੀ। 'ਮੁੜਕੇ ਦੀ ਮਹਿਕ' ਕਾਵਿ-ਸੰਗ੍ਰਹਿ ਤੇ 'ਮੀਨ-ਪਿਆਸੀ' ਕਹਾਣੀ-ਸੰਗ੍ਰਹਿ ਉਸ ਦੇ ਅਜਿਹੇ ਸਾਹਿਤਕ ਅਮਲ ਦਾ ਪ੍ਰਤੀਫਲ ਹਨ। 'ਪੰਜਾਬੀ ਸ਼ਬਦਾਰਥ ਦੀ ਰੂਪ-ਰੇਖਾ', 'ਜਗਜੀਤ ਕੋਸ਼' ਅਤੇ 'ਸ਼ਬਦ ਲੀਲ੍ਹਾ' ਗੂੜ੍ਹ 'ਤੱਤਾਵਾਦੀ' ਭਾਸ਼ਾ ਤੋਂ ਮੁਕਤ ਸੌਖੀ ਤੇ ਸਰਲ ਭਾਸ਼ਾ ਵਿਚ ਰਚੀਆਂ ਪੁਸਤਕਾਂ ਉਸ ਦੀ ਸਿਧਾਂਤਕ ਤੇ ਵਿਹਾਰਕ ਭਾਸ਼ਾ ਵਿਗਿਆਨ ਪ੍ਰਤੀ ਰੁਚੀ ਤੇ ਪਕੜ ਨੂੰ ਦ੍ਰਿਸ਼ਟੀਗੋਚਰ ਕਰਵਾਉਂਦੀਆਂ ਹਨ।

'ਸ਼ਬਦ-ਲੀਲ੍ਹਾ' ਉਸ ਦੀ ਸੰਨ ੧੯੯੫ ਈ: ਵਿਚ ਛਪੀ ਪੁਸਤਕ ਹੈ। ਇਸ ਦੀ ਭੂਮਿਕਾ ਵਿਚ ਸੁਰਜੀਤ ਖ਼ੁਰਸ਼ੀਦੀ ਲਿਖਦਾ ਹੈ ਕਿ 'ਨਾਗ ਛੇੜ ਲਿਆ ਕਾਲਾ ਮੰਤਰ ਯਾਦ ਨਹੀਂ', ਪਰ ਵਾਸਤਵ ਵਿਚ ਇਹ ਉਕਤੀ ਉਸ ਦੇ ਨਿਮ੍ਰਤਾ ਵਾਲੇ ਸੁਭਾਅ ਦੀ ਸੂਚਕ ਹੈ। 'ਸ਼ਬਦ ਲੀਲ੍ਹਾ' ਪੁਸਤਕ ਵਿਚ ਪੇਸ਼ ਰਚਨਾ-ਸਮੱਗਰੀ ਇਸ ਤੱਥ ਦਾ ਪ੍ਰਤੱਖ ਪ੍ਰਮਾਣ ਹੈ ਕਿ ਭਾਸ਼ਾ ਵਿਗਿਆਨ ਦੇ ਡੂੰਘੇਰੇ ਅਧਿਐਨ ਤੇ ਅਧਿਕਾਰ ਤੋਂ ਬਿਨਾਂ ਅਜਿਹੇ ਵਿਸ਼ਿਆਂ ਨੂੰ ਕੀਲਿਆ ਨਹੀਂ ਜਾ ਸਕਦਾ। ਇਕ ਪਿੰਡ ਵਿਚ ਬੈਠ ਕੇ ਨਿਰੋਲ ਆਪਣੇ ਸਾਧਨਾਂ ਅਤੇ ਨਿਜੀ ਪੁਸਤਕਾਂ ਦੇ ਸਹਾਰੇ ਅਜਿਹੇ ਜਟਿਲ ਤੇ ਜੋਖ਼ਿਮ-ਭਰੇ ਕਾਰਜ ਨੂੰ ਛੋਹਣਾ ਤੇ ਨਿਭਾਉਣਾ ਆਪਣੇ-ਆਪ ਵਿਚ ਹੀ ਵੱਡਾ ਤੇ ਪ੍ਰਸੰਸਾਮਈ ਕਾਰਜ ਸੀ।

ਭਾਵੇਂ ਇਸ ਪੁਸਤਕ ਦਾ ਆਧਾਰ ਲੇਖਕ ਦੇ ਆਪਣੇ ਕਹਿਣ ਅਨੁਸਾਰ ਉਸ ਦੀ ਪਹਿਲੀ ਪੁਸਤਕ 'ਪੰਜਾਬੀ ਸ਼ਬਦਾਰਥ ਦੀ ਰੂਪ-ਰੇਖਾ' ਹੈ, ਪਰ ਇਸ ਦੇ ਬਾਵਜੂਦ ਇਸ ਪੁਸਤਕ ਵਿਚ ਨਵਾਂਪਣ ਹੈ। ਇਹ ਨਵਾਂਪਣ ਇਸ ਪੁਸਤਕ ਦੀ ਰਚਨਾ-ਵਸਤੂ ਵਿਚ ਵੀ ਹੈ ਅਤੇ ਇਸ ਦੀ ਪੇਸ਼ਕਾਰੀ ਵਿਚ ਵੀ। ਇਹ ਪੁਸਤਕ ਸਿਧਾਂਤਕ ਤੇ ਵਿਹਾਰਕ ਭਾਸ਼ਾ ਵਿਗਿਆਨ ਦੇ ਦੋਵੇਂ ਖੇਤਰਾਂ ਨਾਲ ਸੰਬੰਧਿਤ ਹੈ। ਭਾਸ਼ਾ ਦੀ ਉਤਪਤੀ, ਭਾਸ਼ਾ ਵਿਗਿਆਨ ਦਾ ਦੂਜੇ ਵਿਗਿਆਨਾਂ ਅਤੇ ਗਿਆਨ ਸ਼ਾਸਤਰਾਂ ਨਾਲ ਸੰਬੰਧ, ਅਰਥ-ਸੰਕੋਚ ਤੇ ਅਰਥ-ਵਿਸਥਾਰ, ਪੰਜਾਬੀ ਭਾਸ਼ਾ ਦੀ ਪਾਚਣ-ਸ਼ਕਤੀ, ਪੰਜਾਬੀ ਜੀਵਨ ਦੇ ਵਿਭਿੰਨ ਖੇਤਰਾਂ ਨਾਲ ਸੰਬੰਧਿਤ ਸ਼ਬਦਾਂ ਅਤੇ ਉਪਮਾਵਾਂ ਦੀਆਂ ਸੂਖਮਤਾਵਾਂ ਤੇ ਗਤੀਵਿਧੀਆਂ ਆਦਿ ਨੂੰ ਆਮ ਬੋਲ-ਚਾਲ ਦੀ ਭਾਸ਼ਾ ਦੁਆਰਾ ਪ੍ਰਸਤੁਤ ਕੀਤਾ ਗਿਆ ਹੈ।

ਭਾਸ਼ਾ ਦੇ ਮੁਢਲੇ ਸਰੂਪ, ਉਤਪਤੀ ਅਤੇ ਉਸ ਦੇ ਪੂਰਵ-ਇਤਿਹਾਸ ਬਾਰੇ ਢੇਰ ਪੁਰਾਣੇ ਸਮੇਂ ਤੋਂ ਖੋਜ ਹੁੰਦੀ ਰਹੀ ਹੈ। ਇਹ ਪ੍ਰਸ਼ਨ ਵਿਦਵਾਨਾਂ ਤੇ ਭਾਸ਼ਾ-ਵਿਗਿਆਨੀਆਂ ਲਈ ਹਮੇਸ਼ਾ ਵਿਵਾਦ ਵਾਲਾ ਤੇ ਸਿਰਦਰਦੀ ਵਾਲਾ ਰਿਹਾ ਹੈ। ਇਨ੍ਹਾਂ ਸਦੀਆਂ



Sri Satguru Jagjit Singh Ji eLibrary NamdhariElibrary@gmail.com

ਵਿਚ ਭਾਸ਼ਾ ਦੇ ਮੂਲ ਦਾ ਪ੍ਰਸ਼ਨ ਐਨਾ ਪੀਢਾ ਤੇ ਗੁੰਝਲਦਾਰ ਬਣਿਆ ਕਿ ੧੮੬੬ ਈ: ਵਿਚ ਪੈਰਿਸ ਵਿਚ ਸਥਾਪਿਤ ਕੀਤੀ 'ਭਾਸ਼ਾ ਵਿਗਿਆਨ ਪਰਿਸ਼ਦ' ਵਿਚ ਭਾਸ਼ਾ ਦੀ ਉਤਪਤੀ ਦੇ ਪ੍ਰਸ਼ਨ ਉੱਤੇ ਹੋਰ ਅਗੇਰੇ ਵਿਚਾਰ ਕਰਨ 'ਤੇ ਪਾਬੰਦੀ ਲਗਾ ਦਿੱਤੀ ਗਈ ਅਤੇ ਇਸ ਪ੍ਰਸ਼ਨ ਨੂੰ ਭਾਸ਼ਾ ਵਿਗਿਆਨ ਦੇ ਖੇਤਰ ਵਿਚ ਬਾਹਰ ਰੱਖਣ ਦੀ ਗੱਲ ਚੱਲੀ। ਪਰ ਤਾਂ ਵੀ ਅੱਜ ਦੇ ਬੌਧਿਕ ਯੁੱਗ ਵਿਚ ਮਨੁੱਖ ਦੇ ਹਰ ਕਰਮ ਦੀ ਤਹਿ ਤੱਕ ਪਹੁੰਚਣ ਦੀ ਜਗਿਆਸਾ ਨੂੰ ਦਬਾਇਆ ਨਹੀਂ ਜਾ ਸਕਿਆ। ਇਸੇ ਲਈ ਭਾਸ਼ਾ ਦੀ ਉਤਪਤੀ ਦੀ ਗੁੰਝਲ ਨੂੰ ਖੋਲ੍ਹਣ ਦੇ ਯਤਨ ਜਾਰੀ ਰਹੇ।

ਸੁਰਜੀਤ ਖੁਰਸ਼ੀਦੀ ਨੇ 'ਸ਼ਬਦ-ਲੀਲ੍ਹਾ' ਪੁਸਤਕ ਵਿਚ ਭਾਸ਼ਾ ਦੀ ਉਤਪਤੀ ਦੇ ਪ੍ਰਸ਼ਨ ਨੂੰ ਆਪਣੇ ਆਰੰਭ ਵਿਚ ਹੀ ਵਿਚਾਰਿਆ ਹੈ। ਭਾਸ਼ਾ ਦੀ ਉਤਪਤੀ ਸੰਬੰਧੀ ਜੋ ਸਿਧਾਂਤ ਤੇ ਵਿਚਾਰ ਹੁਣ ਤੱਕ ਪ੍ਰਚੱਲਤ ਹਨ ਉਨ੍ਹਾਂ ਦੀ ਸੰਖੇਪ ਚਰਚਾ ਕਰਕੇ ਸੁਰਜੀਤ ਖੁਰਸ਼ੀਦੀ ਭਾਸ਼ਾ ਦੀ ਉਤਪਤੀ ਸੰਬੰਧੀ ਮਾਰਕਸਵਾਦੀ ਸਿਧਾਂਤ ਨਾਲ ਸਹਿਮਤ ਹੁੰਦਾ ਹੈ। ਮਾਰਕਸਵਾਦੀ ਸਿਧਾਂਤ ਅਨੁਸਾਰ ਹੱਥ ਕਿਰਤ ਦਾ ਹਥਿਆਰ ਹੀ ਨਹੀਂ ਸਨ, ਸਗੋਂ ਇਹ ਖੁਦ ਕਿਰਤ ਦੀ ਉਪਜ ਹਨ। ਕਿਰਤ ਦੇ ਵਿਕਾਸ ਦਾ ਅਰਥ ਸੀ ਜ਼ਿਆਦਾ ਤੋਂ ਜ਼ਿਆਦਾ ਵਿਅਕਤੀਆਂ ਦਾ ਸਹਿਯੋਗ ਤੇ ਉਪਭੋਗ। ਦੂਜੇ ਸ਼ਬਦਾਂ ਵਿਚ ਕਿਰਤ ਨੇ ਮਨੁੱਖ ਨੂੰ ਸਮਾਜ ਦੀ ਪਾਬੰਦੀ ਵਿਚ ਲਿਆਂਦਾ ਅਤੇ ਇਸ ਪਾਬੰਦੀ ਨੇ ਭਾਸ਼ਾ ਨੂੰ ਜਨਮ ਦਿੱਤਾ। ਭਾਸ਼ਾ ਦੇ ਜਨਮ ਨਾਲ ਦਿਮਾਗ਼ ਉੱਨਤ ਹੋਇਆ ਜਿਸ ਨੇ ਆਪਣੇ ਪਰਤਵੇਂ ਰੂਪ ਵਿਚ ਭਾਸ਼ਾ ਨੂੰ ਹੋਰ ਅਮੀਰ ਬਣਾਇਆ ਤੇ ਇਹ ਕਾਰਜ ਨਿਰੰਤਰ ਜਾਰੀ ਹੈ। ਭਾਸ਼ਾ ਦੇ ਪਦਾਰਥਵਾਦੀ ਆਧਾਰ ਨਾਲ ਸਹਿਮਤੀ ਸੁਰਜੀਤ ਖੁਰਸ਼ੀਦੀ ਦੇ ਵਿਵੇਕਸ਼ੀਲ, ਵਿਗਿਆਨਕ ਤੇ ਬਾਹਰਮੁਖੀ ਦ੍ਰਿਸ਼ਟੀਕੋਣ ਦੀ ਹਾਮੀ ਭਰਦੀ ਹੈ। ਇਹ ਬੌਧਿਕ ਗੁਣ ਕਿਸੇ ਵੀ ਤਰ੍ਹਾਂ ਦੀ ਖੋਜ ਦੀ ਪਹਿਲੀ ਤੇ ਲਾਜ਼ਮੀ ਸ਼ਰਤ ਹਨ।

ਪੰਜਾਬੀ ਭਾਸ਼ਾ ਯੂਰੇਸ਼ੀਆ ਭਾਸ਼ਾ-ਪਰਿਵਾਰ ਦੇ ਹਿੰਦ-ਯੂਰਪੀ ਭਾਸ਼ਾ ਪਰਿਵਾਰ ਨਾਲ ਸੰਬੰਧਿਤ ਹੈ। ਆਪਣੇ ਇਤਿਹਾਸਕ ਵਿਕਾਸ ਵਿਚ ਪੰਜਾਬੀ ਸ਼ਬਦਾਵਲੀ ਦੇ ਚਾਰ ਮੁੱਖ ਸੋਮੇ ਰਹੇ ਹਨ—ਪਹਿਲਾ, ਸੰਸਕ੍ਰਿਤ ਤੇ ਫਾਰਸੀ ਜੋ ਆਰਿਆਈ ਭਾਸ਼ਾਵਾਂ ਹੋਣ ਕਰਕੇ ਪਰਸਪਰ ਸੰਬੰਧਿਤ ਹਨ। ਦੂਜਾ, ਮੁੰਡਾ ਤੇ ਦਰਾਵੜ ਭਾਸ਼ਾਵਾਂ ਜੋ ਅਨ-ਆਰਿਆਈ ਭਾਸ਼ਾਵਾਂ ਹਨ। ਤੀਜਾ, ਅਰਬੀ ਭਾਸ਼ਾ ਜੋ ਇਕ ਸ਼ਾਮੀ ਭਾਸ਼ਾ ਹੈ ਅਤੇ ਸੰਸਕ੍ਰਿਤ ਤੇ ਫਾਰਸੀ ਤੋਂ ਭਿੰਨ ਹੈ। ਚੌਥਾ, ਯੂਰਪੀ ਭਾਸ਼ਾਵਾਂ ਵਿਸ਼ੇਸ਼ ਕਰਕੇ ਯੂਨਾਨੀ, ਪੁਰਤਗਾਲੀ, ਡੱਚ, ਅੰਗਰੇਜ਼ੀ ਆਦਿ ਹਨ ਜਿਨ੍ਹਾਂ ਦੇ ਅਨੇਕ ਸ਼ਬਦ ਪੰਜਾਬੀ ਭਾਸ਼ਾ ਨੇ ਤਤਸਮ ਤੇ ਤਤਭਵ ਰੂਪ ਵਿਚ ਅਪਣਾਏ ਹਨ। ਸੁਰਜੀਤ ਖੁਰਸ਼ੀਦੀ ਨੇ ਅਜਿਹੇ ਸ਼ਬਦਾਂ ਦੀਆਂ ਅਨੇਕ ਉਦਾਹਰਣਾਂ ਆਪਣੀ ਪੁਸਤਕ 'ਸ਼ਬਦ-ਲੀਲ੍ਹਾ' ਵਿਚ ਅੰਕਿਤ ਕੀਤੀਆਂ ਹਨ।

ਸ਼ਬਦਾਂ ਦਾ ਇਕ ਕਮਾਲ ਇਹ ਹੈ ਕਿ ਇਹ ਕਿਸੇ ਭਾਸ਼ਾ ਵਿਚ ਤਤਸਮ ਜਾਂ ਤਤਭਵ ਰੂਪ ਵਿਚ ਹੀ ਪ੍ਰਵਾਨਿਤ ਤੇ ਪ੍ਰਚੱਲਿਤ ਨਹੀਂ ਹੁੰਦੇ ਸਗੋਂ ਕਈ ਵਾਰ ਤਾਂ ਇਕ-ਦੂਜੇ ਨਾਲ ਗਲਵਕੜੀ ਵੀ ਪਾਉਂਦੇ ਹਨ। 'ਸ਼ਬਦ-ਲੀਲ੍ਹਾ' ਪੁਸਤਕ ਵਿਚ ਵੱਖ-ਵੱਖ ਭਾਸ਼ਾਵਾਂ ਦੇ ਸ਼ਬਦਾਂ ਦੀਆਂ ਸੰਧੀਆਂ ਦੇ ਸੁੰਦਰ ਨਮੂਨੇ ਪੇਸ਼ ਕੀਤੇ ਗਏ ਹਨ। ਇਹ ਸੰਧੀਆਂ ਪੰਜਾਬੀ, ਅੰਗਰੇਜ਼ੀ, ਫ਼ਾਰਸੀ, ਹਿੰਦੀ, ਅਰਬੀ ਆਦਿ ਭਾਸ਼ਾਵਾਂ ਨਾਲ ਪਰਸਪਰ ਰਿਸ਼ਤਿਆਂ ਵਿਚ ਬੱਝਦੀਆਂ ਹਨ, ਜਿਵੇਂ ਨੈਣ-ਨਕਸ਼ (ਹਿੰਦੀ ਤੇ ਅਰਬੀ), ਹੂਰਾਂ-ਪਰੀ (ਅਰਬੀ ਤੇ ਫਾਰਸੀ), ਟਿਕਟ-ਘਰ (ਅੰਗਰੇਜ਼ੀ ਤੇ ਪੰਜਾਬੀ), ਰੰਨ-ਮੁਰੀਦ (ਪੰਜਾਬੀ ਤੇ ਅਰਬੀ), ਨਹੁੰ-ਪਾਲਿਸ਼ (ਪੰਜਾਬੀ-ਅੰਗਰੇਜ਼ੀ), ਡਬਲ-ਰੋਟੀ (ਅੰਗਰੇਜ਼ੀ ਤੇ ਪੰਜਾਬੀ) ਆਦਿ।

ਭਾਸ਼ਾ ਦਾ ਆਧਾਰ ਸ਼ਬਦ ਹੈ। ਸ਼ਬਦ ਦੀ ਲੀਲ੍ਹਾ ਨਿਆਰੀ ਹੈ। ਇਕੋ ਸ਼ਬਦ ਵਿਭਿੰਨ ਮਾਹੌਲ ਦੇ ਵਿਅਕਤੀਆਂ ਲਈ ਵੱਖਰੇ ਅਰਥ ਕਿਵੇਂ ਰੱਖਦਾ ਹੈ, ਉਸ ਦੀ ਉਦਾਹਰਣ ਅਮੀਰ ਖੁਸਰੋ ਦੇ ਇਸ ਕਥਨ ਤੋਂ ਸਪੱਸ਼ਟ ਹੁੰਦੀ ਹੈ। ਅਮੀਰ ਖੁਸਰੋ ਭਾਰਤ ਦੇ ਰਹਿਣ ਵਾਲੇ ਫਾਰਸੀ ਦੇ ਇਕ ਕਵੀ ਸਨ। ਉਹ ਫਰਮਾਉਂਦੇ ਹਨ ਕਿ ਇਕ ਔਰਤ ਨਦੀ ਤੇ ਇਸ਼ਨਾਨ ਕਰ ਰਹੀ ਸੀ। ਉਸ ਦੇ ਵਾਲਾਂ 'ਚੋਂ ਪਾਣੀ ਦੀਆਂ ਬੂੰਦਾਂ ਟਪਕ ਰਹੀਆਂ ਸਨ। ਕਵੀ ਉਸ ਨੂੰ ਪੁਛਦਾ ਹੈ ਕਿ ਤੇਰੇ ਵਾਲਾਂ ਦਾ ਕੀ ਮੁੱਲ ਹੈ? ਉਧਰੋਂ ਜਵਾਬ ਮਿਲਦਾ ਹੈ 'ਦੁਰ-ਦੁਰ ਮੂਏ'। ਫਾਰਸੀ ਦੇ ਹਿਸਾਬ ਨਾਲ ਇਸ ਦਾ ਅਰਥ ਹੈ ਕਿ ਮੇਰੇ ਇਕ ਵਾਲ ਦਾ ਮੁੱਲ ਇਕ ਮੋਤੀ ਦੇ ਬਰਾਬਰ ਹੈ ਕਿਉਂਕਿ ਫਾਰਸੀ ਵਿਚ 'ਦੁਰ' ਦਾ ਅਰਥ ਮੋਤੀ ਹੈ ਤੇ 'ਮੂਏ' ਦਾ ਅਰਥ ਵਾਲ ਹੈ। ਦੂਜੇ ਪਾਸੇ ਪੰਜਾਬੀ ਤੇ ਹਿੰਦੀ ਵਾਲੇ ਇਸ ਦਾ ਅਰਥ ਜਾਣਦੇ ਹੀ ਹਨ।

ਸ਼ਬਦ ਤੇ ਉਨ੍ਹਾਂ ਦੇ ਨਿਸ਼ਚਿਤ ਅਰਥਾਂ ਵਿਚ ਪਰਿਵਰਤਨ ਹੁੰਦਾ ਰਹਿੰਦਾ ਹੈ। ਇਹ ਪਰਿਵਰਤਨ ਅਰਥ-ਸੰਕੋਚ, ਅਰਥ-ਵਿਸਥਾਰ ਤੇ ਅਰਥ-ਅਦੇਸ਼ ਦੀਆਂ ਦਿਸ਼ਾਵਾਂ ਵਿਚ ਵਿਗਸਦਾ ਹੈ। ਕਈ ਸ਼ਬਦ ਵਿਸ਼ੇਸ਼ ਕਾਰਨਾਂ ਕਰਕੇ ਆਪਣੇ ਅਸਲੀ ਅਰਥਾਂ ਤੋਂ ਗਿਰ ਵੀ ਜਾਂਦੇ ਹਨ ਅਤੇ ਇਨ੍ਹਾਂ ਨਾਲ ਘ੍ਰਿਣਤ ਅਰਥ ਜੋੜ ਦਿੱਤੇ ਜਾਂਦੇ ਹਨ। ਜਿਵੇਂ ਰਾਜਾ (ਨਾਈ), ਪਰਜਾਪੱਤ (ਘੁਮਿਆਰ), ਉਸਤਾਦ (ਚਲਾਕ) ਆਦਿ। 'ਸ਼ਬਦ-ਲੀਲ੍ਹਾ' ਪੁਸਤਕ ਵਿਚ ਅਜਿਹੇ ਸ਼ਬਦ ਦੀਆਂ ਕੁਝ ਲੜੀਆਂ ਅੰਕਿਤ ਕੀਤੀਆਂ ਗਈਆਂ ਹਨ।

'ਸ਼ਬਦ-ਲੀਲ੍ਹਾ' ਪੁਸਤਕ ਵਿਚ ਸੁਰਜੀਤ ਖੁਰਸ਼ੀਦੀ ਨੇ ਕੁਝ ਸ਼ਬਦਾਂ ਦੀ ਨਿਰੁਕਤੀ ਦੇਣ ਦੀ ਕੋਸ਼ਿਸ਼ ਕੀਤੀ ਹੈ। ਨਿਰੁਕਤੀ ਕਿਸੇ ਸ਼ਬਦ ਦੇ ਮੂਲ ਤੇ ਵਿਕਸਤ-ਰੂਪ ਦੀ ਵਿਆਖਿਆ ਕਰਦੀ ਹੈ। ਕੁਝ ਸ਼ਬਦਾਂ ਦੁਆਰਾ ਵਿਭਿੰਨ ਭਾਸ਼ਾਵਾਂ ਵਿਚਲੀ ਸਾਂਝ ਨੂੰ ਸਪੱਸ਼ਟ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਪੁਸਤਕ ਦਾ ਇਕ ਛੋਟਾ ਜਿਹਾ ਪਰ ਬਹੁਤ ਹੀ ਦਿਲਚਸਪ ਅੰਸ਼ ਜਨ-ਸਾਧਾਰਨ ਦੀ ਟਕਸਾਲ ਵਿਚ ਢਲੇ ਕੁਝ ਸ਼ਬਦਾਂ ਦੇ ਨਮੂਨੇ ਪੇਸ਼ ਕਰਦਾ ਹੈ, ਜਿਹੜੇ ਉਨ੍ਹਾਂ ਦੀਆਂ ਨਿਤਾਪ੍ਰਤੀ ਦੀ ਲੋੜ ਅਨੁਸਾਰ ਆਪ-ਮੁਹਾਰੇ ਹੀ ਸਿਰਜੇ ਜਾਂਦੇ ਹਨ। ਜਿਵੇਂ 'ਬਲਬ' ਲਈ 'ਲਾਟੂ', ਸਾਈਕਲ ਦੀ 'ਰਿਮ' ਲਈ 'ਚੱਕਰ', ਰੇਲਵੇ ਦੀ 'ਲੀਹ' ਲਈ 'ਪਟੜੀ', 'ਟੈਲੀਗਰਾਮ' ਲਈ 'ਤਾਰ', 'ਪੰਪਿੰਗ ਸੈੱਟ' ਲਈ 'ਬੰਬੀ', 'ਰਿਕਾਰਡ' ਲਈ 'ਤਵਾ' ਆਦਿ। ਇਸੇ ਤਰ੍ਹਾਂ ਅਜਿਹੇ ਸ਼ਬਦ ਵੀ ਇਕੱਠੇ ਕੀਤੇ



Sri Satguru Jagjit Singh Ji eLibrary NamdhariElibrary@gmail.com

ਗਏ ਹਨ ਜਿਹੜੇ ਸਾਡੇ ਲੋਕ ਜੀਵਨ ਵਿਚੋਂ ਖਾਰਜ ਹੋ ਚੁੱਕੇ ਹਨ ਜਾਂ ਖਾਰਜ ਹੋ ਰਹੇ ਹਨ। ਜਿਵੇਂ ਹਲਟ, ਤ੍ਰਿੰਵਣ, ਘਗਰਾ, ਗਹਾਈ, ਟਿੰਡਾਂ ਆਦਿ। ਕੈਂਚੀ, ਅਲਮਾਰੀ, ਪਰਾਤ, ਬੋਤਲ, ਅਚਾਰ, ਕਮਰਾ ਆਦਿ ਪੁਰਤਗਾਲੀ ਸ਼ਬਦਾਂ ਨੇ ਪੰਜਾਬੀ ਵਿਚ ਇਸ ਤਰ੍ਹਾਂ ਘਰ ਕਰ ਲਿਆ ਹੈ ਕਿ ਪੰਜਾਬੀ ਦੇ ਸਮਾਨ-ਅਰਥੀ ਸ਼ਬਦ ਪਿੜ ਵਿਚੋਂ ਅਲੋਪ ਹੋ ਗਏ ਹਨ। ਸ਼ਬਦਾਂ ਦਾ ਅਜਿਹਾ ਅਧਿਐਨ ਕਿਸੇ ਸਮਾਜ ਦੀ ਸਮਾਜਿਕ-ਆਰਥਿਕ ਸਥਿਤੀ ਨੂੰ ਸਮਝਣ 'ਚ ਬਹੁਤ ਸਹਾਈ ਹੋ ਸਕਦਾ ਹੈ।

ਇਸ ਤੋਂ ਇਲਾਵਾ ਇਸ ਪੁਸਤਕ ਵਿਚ ਸਮਅਰਥੀ ਸ਼ਬਦਾਵਲੀ, ਬੌਧਿਕ ਤੇ ਸਾਧਾਰਨ ਸ਼ਬਦ, ਮਨੁੱਖੀ ਸਰੀਰ ਤੇ ਅੰਗ-ਕਿਰਿਆਵਾਂ ਦੇ ਸ਼ਬਦ ਅਤੇ ਉਪਮਾਵਾਂ, ਪਹਿਰਾਵੇ ਦੇ ਸ਼ਬਦ ਤੇ ਉਪਮਾਵਾਂ, ਪਸ਼ੂ-ਪੰਛੀਆਂ, ਰਸੋਈ, ਰਾਜਨੀਤੀ, ਚਕਿਤਸਾ, ਨਸ਼ੇ, ਪਾਰਟੀਆਂ, ਕਲੱਬਾਂ, ਹਾਰ-ਸ਼ਿੰਗਾਰ, ਮਿਥਿਹਾਸ, ਲੋਕ-ਕਹਾਣੀਆਂ ਅਤੇ ਵਿਸ਼ੇਸ਼ ਘਟਨਾਵਾਂ ਤੋਂ ਸ਼ਬਦ ਆਦਿ ਦੀ ਸੂਚੀਆਂ ਦਰਜ ਹਨ ਜਿਹੜੀਆਂ ਸੁਰਜੀਤ ਖ਼ੁਰਸ਼ੀਦੀ ਦੀ ਭਾਸ਼ਾ ਪ੍ਰਤੀ ਸਮਝ, ਲਗਨ, ਖੋਜ ਤੇ ਅਥੱਕ ਮਿਹਨਤ ਨੂੰ ਦਰਸਾਉਂਦੀਆਂ ਹਨ। ਇਸ ਪੁਸਤਕ ਵਿਚ ਬਹੁਤ ਕੁਝ ਹੈ ਪ੍ਰੰਤੂ ਇਹ ਸਭ ਕੁਝ ਆਪਣੇ-ਆਪ ਵਿਚ ਪੂਰਣ ਨਹੀਂ। ਇਹ ਪੂਰਣ ਹੋ ਵੀ ਨਹੀਂ ਸਕਦਾ। 'ਮਹਾਂਭਾਸ਼ਯ' ਵਿਚ ਪਤੰਜਲੀ ਇਕ ਕਥਾ ਸੁਣਾਉਂਦਾ ਹੈ। ਬ੍ਰਹਸਪਤੀ ਨੇ ਦੇਵਾ ਦੇ ਦੇਵ ਇੰਦਰ ਨੂੰ ਸੰਸਕ੍ਰਿਤ ਦੇ ਇਕ-ਇਕ ਸ਼ਬਦ ਦਾ ਪਾਠਣ ਸਿਖਾਉਣਾ ਆਰੰਭ ਕੀਤਾ। ਇਸ ਅਧਿਐਨ ਦਾ ਸਮਾਂ ਕਈ ਹਜ਼ਾਰ ਕਲਪ ਸਾਲ ਤੋਂ ਵੀ ਅਧਿਕ ਚੱਲਿਆ ਪ੍ਰੰਤੂ ਇੰਦਰ ਦਾ ਕਾਰਜ ਫਿਰ ਵੀ ਸਮਾਪਤ ਨਹੀਂ ਹੋਇਆ। ਸਮੁੱਚੀ ਸ਼ਬਦਾਵਲੀ ਨੂੰ ਇਕੱਠਾ ਕਰਨਾ, ਉਸ ਦਾ ਵਰਗੀਕਰਣ ਕਰਨਾ, ਉਸ ਦੇ ਅਰਥਾਂ ਦੀਆਂ ਗਤੀਵਿਧੀਆਂ ਨੂੰ ਦਰਸਾਉਣਾ, ਉਨ੍ਹਾਂ ਦੇ ਮੂਲ ਦੀ ਪਹਿਚਾਣ ਕਰਾਉਣੀ, ਸ਼ਬਦ-ਕੋਸ਼, ਵਿਸ਼ਾ-ਕੋਸ਼ ਤੇ ਵਿਸ਼ਵ-ਕੋਸ਼ ਆਦਿ ਤਿਆਰ ਕਰਨੇ ਕੱਲੇਕਾਰੇ ਵਿਦਵਾਨ ਦੇ ਵੱਸ ਦੀ ਗੱਲ ਹੈ ਹੀ ਨਹੀਂ। ਜੇ ਦੇਵਾਂ ਦਾ ਦੇਵ ਇੰਦਰ ਅਜਿਹਾ ਕਰਨ ਵਿਚ ਸਫਲ ਨਹੀਂ ਹੋਇਆ ਤਾਂ ਸੁਰਜੀਤ ਖ਼ੁਰਸ਼ੀਦੀ ਕਿਹੜੇ ਬਾਗ ਦੀ ਮੂਲੀ ਸੀ? ਸੁਰਜੀਤ ਖ਼ੁਰਸ਼ੀਦੀ ਨੇ ਤਾਂ 'ਸ਼ਬਦ-ਲੀਲ੍ਹਾ' ਪੁਸਤਕ ਦੁਆਰਾ ਇਕ ਪਹਿਲ ਕੀਤੀ ਹੈ ਅਤੇ ਵਿਦਵਾਨਾਂ, ਭਾਸ਼ਾ-ਖੋਜੀਆਂ, ਭਾਸ਼ਾ ਤੇ ਸਭਿਆਚਾਰ ਨਾਲ ਜੁੜੀਆਂ ਸੰਸਥਾਵਾਂ, ਵਿਸ਼ਵ-ਵਿਦਿਆਲਿਆਂ ਅੱਗੇ ਇਕ ਚੈਲਿੰਜ ਸੁੱਟਿਆ ਹੈ। ਉਸ ਨੇ ਤਾਂ ਇਹ ਪੁਸਤਕ ਲਿਖੀ ਹੀ ਇਸ ਮਕਸਦ ਲਈ ਹੈ। ਪੁਸਤਕ ਦੀ ਭੂਮਿਕਾ ਵਿਚ ਉਸ ਨੇ ਇਹ ਲਿਖਿਆ ਵੀ ਹੈ ਕਿ :

*"ਮੇਰੀ ਇਹ ਕੋਸ਼ਿਸ਼ ਪੰਜਾਬੀ ਭਾਸ਼ਾ ਦੇ ਹਿਤੈਸ਼ੀਆਂ ਦਾ ਇਨ੍ਹਾਂ ਸਾਰੇ ਖੇਤਰਾਂ ਵੱਲ ਧਿਆਨ ਆਕਰਸ਼ਿਤ ਕਰਨ ਦੇ ਲਈ ਹੀ ਸਮਝੀ ਜਾਣੀ ਚਾਹੀਦੀ ਹੈ।"*

ਭਾਸ਼ਾ ਦੇ ਸ਼ਬਦ ਦੀਆਂ ਬਰੀਕੀਆਂ ਤੇ ਇਸ ਦੇ ਰਹੱਸਮਈ ਵਰਤਾਰੇ ਨੂੰ ਖੋਲ੍ਹਣ ਅਤੇ ਬਿਆਨਣ ਲਈ ਇਕ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਇਸ ਵਿਚ ਅਟਕਲਪੱਚੂ ਤੋਂ ਕੰਮ ਨਹੀਂ ਲਿਆ ਜਾ ਸਕਦਾ, ਸਗੋਂ ਇਸ ਲਈ ਤਰਕਸ਼ੀਲਤਾ, ਵਿਗਿਆਨਕਤਾ ਤੇ ਠਰੰਮੇ ਵਾਲੇ ਸੁਭਾਅ ਦੀ ਲੋੜ ਹੈ। ਇਹ ਇਕ ਅਜਿਹਾ ਕਾਰਜ ਹੈ ਜਿਸ ਨੂੰ ਸੈਮਯੁਲ ਜਾਨਸਨ 'ਅਥੱਕ ਪਰਿਸ਼ਰਮ' ਕਹਿੰਦਾ ਹੈ। ਜੇ. ਜੇ. ਸਕੇਲਿਗਰ ਨੇ ਇਸ ਅਥੱਕ ਪਰਿਸ਼ਰਮ ਬਾਰੇ ਲਿਖਿਆ ਹੈ ਕਿ 'ਗੰਭੀਰ ਅਪਰਾਧ ਦੇ ਅਪਰਾਧੀ ਨੂੰ ਨਾ ਤਾਂ ਮੌਤ ਦੀ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ ਅਤੇ ਨਾ ਹੀ ਕਠੋਰ ਮੁਸ਼ੱਕਤ ਦੀ, ਸਗੋਂ ਉਸ ਨੂੰ ਸੁਰਜੀਤ ਖ਼ੁਰਸ਼ੀਦੀ ਵਾਲਾ ਕਾਰਜ ਸੌਂਪ ਦੇਣਾ ਚਾਹੀਦਾ ਹੈ ਕਿਉਂਕਿ ਇਸ ਕਾਰਜ ਵਿਚ ਸਾਰੀਆਂ ਸਜ਼ਾਵਾਂ ਆ ਜਾਂਦੀਆਂ ਹਨ, ਪ੍ਰੰਤੂ ਭਾਰਤੀ ਚਿੰਤਨ-ਪ੍ਰਣਾਲੀ ਵਿਚ ਸ਼ਬਦ ਦੀ ਖੋਜ ਦੇ ਕਾਰਜ ਨੂੰ ਬਹੁਤ ਮਹੱਤਵ ਹਾਸਲ ਹੈ। ਪਤੰਜਲੀ ਲਿਖਦਾ ਹੈ: 'ਸ਼ਬਦਾਂ ਦਾ ਪੂਰਨ ਗਿਆਨ ਤੇ ਸੁਚੱਜਾ ਪ੍ਰਯੋਗ ਲੋਕ, ਪ੍ਰਲੋਕ ਦੀਆਂ ਕਾਮਨਾਵਾਂ ਪੂਰੀਆਂ ਕਰਦਾ ਹੈ।'

ਸੁਰਜੀਤ ਖ਼ੁਰਸ਼ੀਦੀ ਪ੍ਰਗਤੀਵਾਦੀ ਵਿਚਾਰਧਾਰਾ ਦਾ ਧਾਰਨੀ ਹੁੰਦਾ ਹੋਇਆ ਵੀ ਭਾਰਤੀ ਚਿੰਤਨ-ਪ੍ਰਣਾਲੀ ਦੀ ਇਸ ਧਾਰਨਾ ਤੇ ਭਾਵਨਾ ਨਾਲ ਜੁੜਿਆ ਰਿਹਾ ਹੈ। ਇਸੇ ਲਈ ਸ਼ਬਦ ਦੀ ਖੋਜ ਉਸ ਲਈ ਮੁਸ਼ੱਕਤ ਜਾਂ ਖੁਆਰੀ ਵਾਲਾ ਪੇਸ਼ਾ ਨਹੀਂ ਸਗੋਂ ਖੁਮਾਰੀ ਵਾਲਾ ਪਵਿੱਤਰ ਕਾਰਜ ਸੀ। ਸ਼ਬਦ ਤਾਂ ਉਸ ਦਾ ਗੁਰੂ ਸੀ, ਉਸ ਦਾ ਆਤਿਮਕ ਸਹਾਰਾ ਸੀ। ਉਸ ਦਾ ਵਿਸ਼ਵਾਸ ਸੀ ਕਿ 'ਸ਼ਬਦ ਨਾ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ।'

ਸਪੱਸ਼ਟ ਹੈ ਕਿ ਕਿਸੇ ਭਾਸ਼ਾ ਦੇ ਸ਼ਬਦਾਂ ਅਤੇ ਉਨ੍ਹਾਂ ਦੇ ਵਿਭਿੰਨ ਰੂਪਾਂ ਨੂੰ ਪਕੜਨਾ ਅਤੇ ਖੋਲ੍ਹਣਾ ਕੋਈ ਸੌਖਾ ਤੇ ਸਰਲ ਕਾਰਜ ਨਹੀਂ ਹੈ। ਸੀਮਤ ਸਾਧਨਾਂ ਵਿਚ ਰਹਿੰਦੇ ਹੋਏ ਜੇ ਸੁਰਜੀਤ ਖ਼ੁਰਸ਼ੀਦੀ ਨੇ ਇੰਦਰ-ਦੇਵਤਾ ਵਾਂਗ ਇਸ ਕਾਰਜ ਨੂੰ ਛੋਹਿਆ ਤਾਂ ਵਿਦਿਅਕ ਅਦਾਰਿਆਂ ਵਿਚ ਬੈਠੇ ਭਾਸ਼ਾ ਖੋਜੀਆਂ ਤੇ ਭਾਸ਼ਾ ਵਿਦਵਾਨਾਂ ਦਾ ਫਰਜ਼ ਬਣਦਾ ਹੈ ਕਿ ਉਹ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਵਿਚ ਆਪਣਾ ਯੋਗਦਾਨ ਪਾਉਣ। ਇਹੀ ਸੁਰਜੀਤ ਖ਼ੁਰਸ਼ੀਦੀ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ।


**ਸ਼ਾਕਾਹਾਰੀ ਵਰ ਦੀ ਲੋੜ**

ਰਾਮਗੜ੍ਹੀਆ ਧਿਮਾਨ ਕੰਨਿਆ ਵਾਸਤੇ ਪੂਰਨ ਸ਼ਾਕਾਹਾਰੀ ਯੋਗ ਵਰ ਦੀ ਲੋੜ ਹੈ। ਲੜਕੀ ਦਾ ਨਾਮ ਗਿੰਨੀ, ਜਨਮ ਮਿਤੀ ੩ ਨਵੰਬਰ ੧੯੭੩ ਅਤੇ ਕੱਦ ੫'-੪" ਹੈ। ਪਿਤਾ ਸਿਨਮਾ ਦਾ ਹਿਸੇਦਾਰ ਹੈ ਅਤੇ ਗੋਤ ਹੂੰਝਣ ਹੈ। ਲੜਕੀ ਦੀ ਮਾਤਾ ਦਾ ਗੋਤ ਘਟਿਓੜਾ ਹੈ। ਇਸ ਪਤੇ ਤੇ ਸੰਪਰਕ ਕੀਤਾ ਜਾਵੇ।

**ਸ. ਇਕਬਾਲ ਸਿੰਘ**
**ਸੰਤ ਭਵਨ, ਨਹਿਰੂ ਗਾਰਡਨ ਰੋਡ, ਜਲੰਧਰ**
**ਫੋਨ (0181)- 241965**





Sri Satguru Jagjit Singh Ji eLibrary NamdhariElibrary@gmail.com

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ : ੫੯੮੬੯

ਹਰ ਪ੍ਰਕਾਰ ਦੀਆਂ ਚੁਗਾਠਾਂ ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖਸ਼ ਕੰਮ ਵਾਸਤੇ
ਦਰਸ਼ਨ ਦਿਓ

ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕੀਟ.
ਇਕਹਿਰੀ ਪੁਲੀ, ਜਲੰਧਰ ਸ਼ਹਿਰ
ਫੋਨ ਨੰ. ੨੩੨੯੯੦

ਬਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ ਲੱਕੜ
ਆਸਾਮ ਸਾਗਵਾਨ, ਚ੍ਹੰਪ, ਦਿਓਦਾਰ, ਕੈਲ, ਪੜਤਲ,
ਚੀਲ ਆਦਿ ਵੇਚਣ ਵਾਲੇ

ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

DALIP SINGH PURAN SINGH SAGGU

*(Timber Merchants)*

ਪੁਰਾਣੀ ਰੇਲਵੇ ਰੋਡ, ਜਲੰਧਰ ਸ਼ਹਿਰ

Ph. : 58795, 59056

Mobile Ph.: 9814060489 Pager 96124089

JANTA

HYDRAULIC PRESSES

JANTA ENGG. WORKS
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF:
HYDRAULIC PRESSES FOR THE USE OF
● RUBBER MOULDING
● CONVEYOR & TRANSMISSION BELTING
● PLYWOOD HOT PRESSES
● DEEP DRAWING
● CLUTCH FACING & BRAKE LINING

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰੱਖੋ

ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਅਤੇ ਲੱਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

ਹਰਭਜਨ ਵੁੱਡ ਵਰਕਸ

ਇਕਹਿਰੀ ਪੁਲੀ, ਜਲੰਧਰ-੧੪੪੦੦੪

ਫੋਨ- ੨੩੮੭੮੪

ਹਰ ਕਿਸਮ ਦੀ ਲੱਕੜ ਖਰੀਦਣ ਵਾਸਤੇ ਅਤੇ ਚੁਗਾਠਾਂ,
ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਬਣਵਾਉਣ ਲਈ ਅਤੇ
ਵਧੀਆ ਕਿਸਮ ਦਾ ਇਮਾਰਤੀ ਸਾਮਾਨ ਖਰੀਦਣ ਲਈ

ਹਜ਼ੂਰ ਸਿੰਘ ਐਂਡ ਸਨਜ਼

(ਪਾਰਟਨਰ ਹਜ਼ੂਰ ਸਿੰਘ ਜਸਬੀਰ ਸਿੰਘ)
ਇਕਹਿਰੀ ਪੁਲੀ, ਜਲੰਧਰ ਸ਼ਹਿਰ

*ਵਾਲਿਆਂ ਦੀ ਦੁਕਾਨ ਤੇ ਦਰਸ਼ਨ ਦਿਓ ਤੇ ਲਾਭ ਉਠਾਓ*



Sri Satguru Jagjit Singh Ji eLibrary NamdhariElibrary@gmail.com

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਨਵੇਂ ਨਵੇਂ ਵੰਨ-ਸੁਵੰਨੇ ਡਿਜ਼ਾਈਨਾਂ ਵਿਚ ਤਿਆਰ ਕੀਤੇ ਹੋਏ
ਚਮਕਦਾਰ ਅਤੇ ਪੱਕੇ ਰੰਗਾਂ ਵਾਲੇ

ਫ਼ਰਸ਼ੀ ਦਰੀਆਂ ਅਤੇ ਗ਼ਲੀਚੇ

ਨਿਰਮਾਤਾ :

ਨਾਮਧਾਰੀ ਸੇਲਜ਼

੧੦੨੪੦/੫੪ ਲਾਇਬ੍ਰੇਰੀ ਰੋਡ, ਆਜ਼ਾਦ ਮਾਰਕੀਟ, ਦਿੱਲੀ—੧੧੦੦੦੬

Furshi Durries & Carpets

in Bright & Fast Colours

Manufactuers :

Namdhari Sales

10240/54, Library Road, Azad Market, Delhi-11006





Sri Satguru Jagjit Singh Ji eLibrary NamdhariElibrary@gmail.com

Registered No. PB/JL-253/99 **MONTHLY WARIAM**, Ladowali Road, Jalandhar-144 001
Registered with the Reigstrar of News Papers for India No. 26453/75 **SEP. 1999**




ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ







## ਟੈਂਟ ਹਾਊਸ ਵਾਲਿਆਂ ਵਾਸਤੇ ਖ਼ੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਡੀਜ਼ਾਇਨਾਂ ਤੇ ਗਰੰਟੀ ਸ਼ੁਦਾ ਪੱਕੇ ਰੰਗਾਂ ਵਿਚ ਬਣੇ ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ ਫਰਨੀਚਰ ਲਈ ਪਧਾਰੋ ਜਾਂ ਲਿਖੋ

# ਨਾਮਧਾਰੀ ਏਜੰਸੀਜ਼

੨/੨੦੬੮, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ, ਚਾਂਦਨੀ ਚੌਕ, ਦਿੱਲੀ-੧੧੦੦੦੬

Manufacturers & Suppliers of :

**TUKRIDAR PRINTED SHAMIANAS & KANATS IN ATTRACTIVE AND GUARNTEED FAST COLOURS, WOODEN & STEEL FURNITURE & PADESTAL FANS ETC.**

*Please Contact :*

**Office : 2968411, 2961345 Resi : 6845441**

# NAMDHARI AGENCIES

2/2068, CHAH ANDARA, (BEHIND JUBILEE CINEMA)
CHANDNI CHOWK, DELHI-110006

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, [illegible] ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289

Sri Satguru Jagjit Singh Ji eLibrary NamdhariElibrary@gmail.com